

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 42 ਸਾਲ 4 ਜੂਨ 2013 (ਮਾਸਿਕ, ਪੰਜਾਬੀ)

25/-



ਅੰਦਰ ਪੜ੍ਹੋ : ਸੰਪਾਦਕੀ

**ਸਿੱਖ ਇਤਿਹਾਸ ਦੇ ਪੰਨਿਆਂ ਨੂੰ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੇ ਅਜਿਹਾ ਲਾਲ ਸੁਰਖ ਕੀਤਾ ਕਿ ਮੁੜ ਫਿਕੇ ਨਹੀਂ ਹੋਏ !**

## ਬਬਾਣੀਆਂ ਕਹਾਣੀਆਂ ਦੀ ਗੀਤ ਚਲ ਪਈ।

ਗੁਰੂ ਅਰਜਨ ਦੇਵ ਦੀ ਸ਼ਹੀਦੀ ਸ਼ੁਰੂਆਤ ਸੀ।
ਇਤਿਹਾਸ ਦੇ ਪੰਨਿਆਂ ਲਈ ਖਾਸਮ-ਖਾਸ ਸੀ।
ਪੰਨੇ ਕਰ ਦਿੱਤੇ ਇਤਿਹਾਸ ਦੇ ਲਾਲ ਸੁਰਖ ਸੀ।
ਕੌਮ ਦਾ ਸਿਰਦਾਰ ਸ਼ਹੀਦ ਇਹ ਮਹਾਂਪੁਰਸ਼ ਸੀ।
ਅਣਖ ਤੇ ਗੈਰਤ ਨਾਲ ਸਾਨੂੰ ਜੀਣਾਂ ਸਿਖਾ ਗਏ।
ਸਦਾ ਲਈ ਅਮਰ ਨੇ ਭਾਵੇਂ ਸ਼ਹੀਦੀਆਂ ਪਾ ਗਏ।
ਫਿਰ ਬਬਾਣੀਆਂ ਕਹਾਣੀਆਂ ਦੀ ਗੀਤ ਚਲ ਪਈ।
ਜਿਸ ਨੂੰ ਅੱਜ ਤੱਕ ਵੀ ਨਹੀਂ ਮੁੜ ਠੱਲ ਪਈ।
ਆਖ਼ਰ ਇਹ ਬਣ ਗਈ ਕੌਮ ਹੈ ਸ਼ਹੀਦਾਂ ਦੀ।
ਮਰਜੀਵੜੇ, ਜੋਧਿਆਂ ਅਤੇ ਗੁਰੂ ਦੇ ਮੁਰੀਦਾਂ ਦੀ।
ਲੋੜ ਪਈ ਤਾਂ ਚਰਖੜੀਆਂ 'ਤੇ ਵੀ ਚੜ੍ਹ ਗਏ।
ਦੇਗਾਂ 'ਚ ਉਬਲੇ, ਆਰਿਆਂ ਦੇ ਦੰਦਿਆਂ 'ਚ ਅੜ ਗਏ।
ਨਿਕੜੇ ਮਾਸੂਮ ਬੱਚੇ ਨੀਹਾਂ ਵਿੱਚ ਸੀ ਖੜ੍ਹ ਗਏ।
ਇਕ ਇਕ ਸਵਾ-ਸਵਾ ਲੱਖ ਨਾਲ ਲੜ ਗਏ।
ਇਨ੍ਹਾਂ ਨੂੰ ਮੁਕਾਉਣ ਦਾ ਕਈਆਂ ਨੇ ਬੀੜਾ ਚੁੱਕਿਆ।
ਸਿਰੜ ਤੇ ਸਿਦਕ ਅੱਗੇ ਸਭ ਦਾ ਵਜੂਦ ਮੁੱਕਿਆ।
ਜ਼ਫਰਨਾਮਾ ਔਰੰਗਜ਼ੇਬ ਲਈ ਇੱਕ ਵੰਗਾਰ ਸੀ।
ਸੱਚ ਦੇ ਕਦਮਾਂ 'ਚ ਬਦੀ ਇਹ ਵੱਡੀ ਹਾਰ ਸੀ।
ਕੌਮ ਦੇ ਸ਼ਹੀਦਾਂ ਦੇ ਨਿਸ਼ਾਨ ਝੁੱਲਦੇ ਰਹਿਣਗੇ।
ਨਸੀਬ ਵਰਗੇ ਸਦਾ ਵਾਰਾਂ ਗਾਉਂਦੇ ਰਹਿਣਗੇ।

ਪ੍ਰਿੰ. ਨਸੀਬ ਸਿੰਘ ਸੇਵਕ

Registration No. R.N.I CHAPUN/2010/33423 P.O. REGD. NO CHD/144/2011-13

## ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੇ 163ਵੇਂ ਜਨਮ ਦਿਨ ਨੂੰ ਸਮਰਪਿਤ ਦੋ-ਦਿਨਾਂ ਸਮਾਗਮ ਦੀਆਂ ਝਲਕੀਆਂ













ੴ ਸਤਿਗੁਰ ਪ੍ਰਸਾਦਿ॥



# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ (ਮਾਸਿਕ, ਪੰਜਾਬੀ)

ਸਾਲ:4 ਜੂਨ :2013 ਅੰਕ 42




*ਮਾਇਆ ਭੇਜਣ ਲਈ ਪਤਾ:-*
*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. **65139724105**,*
*ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ*

## ਤੱਤਕਰਾ





*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com

**ਇੱਕ ਕਾਪੀ 25/-**


ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163,
9465216530
E-Mail:- bhaiditsinghpatrika@yahoo.com



ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

# ਸਿੱਖ ਇਤਿਹਾਸ ਦੇ ਪੰਨਿਆਂ ਨੂੰ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨੇ ਅਜਿਹਾ ਲਾਲ ਸੁਰਖ ਕੀਤਾ ਕਿ ਮੁੜ ਫਿਕੇ ਨਹੀਂ ਹੋਏ !

ਨਸੀਬ ਸਿੰਘ 'ਸੇਵਕ'
ਮੁੱਖ ਸੰਪਾਦਕ

ਜੇ ਇਹ ਕਹਿ ਲਿਆ ਜਾਵੇ ਕਿ ਸਿੱਖ ਕੌਮ ਦਾ ਜਨਮ ਕੁਰਬਾਨੀਆਂ ਵਜੋਂ ਹੋਇਆ ਹੈ ਤਾਂ ਇਸ ਵਿੱਚ ਕੋਈ ਅਤਿਕਥਨੀ ਨਹੀਂ ਹੋਵੇਗੀ। ਇਸ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਵੀ ਵਿਰੋਧੀਆਂ ਦਾ ਸਾਹਮਣਾ ਕਰਨਾ ਪਿਆ। ਕਦੇ ਜੇਲ੍ਹ ਜਾਣਾ ਪਿਆ, ਕਦੇ ਸਿੱਧਾਂ ਦਾ ਮੁਕਾਬਲਾ, ਕਦੇ ਬੰਗਾਲ ਦੀਆਂ ਜਾਦੂਗਰਨੀਆਂ ਨਾਲ ਟੱਕਰ, ਕਦੇ ਸਮੇਂ ਦੇ ਹਾਕਮਾਂ ਨਾਲ ਸਿੱਧੀ ਲੜਾਈ। ਸਮਝੋ, ਇਹ ਸ਼ੁਰੂਆਤ ਸੀ। ਉਨ੍ਹਾਂ ਨੇ ਤਲਵਾਰ ਦੀ ਵਜਾਏ ਕਲਮ ਨਾਲ ਇਨ੍ਹਾਂ ਵਿਰੋਧੀਆਂ ਦਾ ਸਾਹਮਣਾ ਕੀਤਾ। ਹਾਕਮਾਂ ਦੇ ਵਿਰੁਧ ਜ਼ੋਰਦਾਰ ਅਵਾਜ਼ ਉਠਾਈ:

**"ਜੈਸੀ ਮੈ ਆਵੈ ਖਸਮ ਕੀ ਬਾਣੀ**
**ਤੈਸੜਾ ਕਰੀ ਗਿਆਨੁ ਵੇ ਲਾਲੋ।**
**ਪਾਪ ਦੀ ਜੰਞ ਲੈ ਕਾਬਲਹੁ ਧਾਇਆ**
ਜੋਰੀ ਮੰਗੈ ਦਾਨੁ ਵੇ ਲਾਲੋ।
ਸਰਮੁ ਧਰਮੁ ਦੁਇ ਛਪਿ ਖਲੋਏ
ਕੂੜੁ ਫਿਰੈ ਪਰਧਾਨੁ ਵੇ ਲਾਲੋ।
ਕਾਜੀਆ ਬਾਮਣਾ ਕੀ ਗਲ ਥਕੀ
ਅਗਦੁ ਪੜੈ ਸੈਤਾਨੁ ਵੇ ਲਾਲੋ।
ਮੁਸਲਮਾਨੀਆ ਪੜਹਿ ਕਤੇਬਾ
ਕਸਟ ਮਹਿ ਕਰਹਿ ਖੁਦਾਇ ਵੇ ਲਾਲੋ।"

ਪਰਮਾਤਮਾ ਨੂੰ ਉਲ੍ਹਾਂਭਾ ਦੇਣੋਂ ਵੀ ਨਹੀਂ ਝਿਜਕੇ-

ਏਤੀ ਮਾਰਿ ਪਈ ਕੁਰਲਾਣੇ,
ਤੈਂ ਕੀ ਦਰਦੁ ਨਾ ਆਇਆ।

ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਤੱਕ ਪੁੱਜਦੇ ਪੁੱਜਦੇ ਇਹ ਵਿਰੋਧਤਾ ਇਥੋਂ ਤੱਕ ਪੁੱਜ ਗਈ ਕਿ ਹਕੂਮਤ ਦੇ ਨਸ਼ੇ ਵਿੱਚ ਗੁਰੂ ਜੀ ਨੂੰ ਤੱਤੀ ਤਵੀ 'ਤੇ ਬਿਠਾ ਦਿੱਤਾ ਤੇ ਹੇਠਾਂ ਅੱਗ ਦੇ ਭਾਂਬੜ ਬਾਲੇ ਗਏ। ਸਿਰ 'ਚ ਤੱਤਾ-ਤੱਤਾ ਰੇਤਾ ਪਾਇਆ ਗਿਆ ਪਰ ਸ਼ਾਂਤੀ ਦੇ ਪੁੰਜ ਗੁਰੂ ਅਰਜਨ ਦੇਵ ਜੀ ਇਸ ਨੂੰ ਰੱਬ ਦਾ ਭਾਣਾ ਮੰਨਦੇ ਰਹੇ।

ਤੇਰਾ ਕੀਆ ਮੀਠਾ ਲਾਗੈ॥
ਹਰਿ ਨਾਮੁ ਪਦਾਰਥੁ ਨਾਨਕ ਮਾਂਗੈ॥

ਆਖਿਰ ਸ਼ਹੀਦੀ ਪਾ ਗਏ। ਸਿੱਖ ਇਤਿਹਾਸ ਦੇ ਪੰਨਿਆਂ ਦਾ ਰੰਗ ਲਾਲ ਸੁਰਖ ਹੋ ਗਿਆ। ਕੌਮ ਲਈ ਲੜਨ-ਮਰਨ ਦੀ ਸ਼ੁਰੂਆਤ ਹੋ ਗਈ। ਗੁਰੂਆਂ ਵਲੋਂ ਸਦੀਵੀ ਗੁੜ੍ਹਤੀ ਮਿਲ ਗਈ। ਇਸ ਤੋਂ ਬਾਅਦ ਫਿਰ ਚੱਲ ਸੋ ਚੱਲ। ਦੇਸ਼-ਕੌਮ ਲਈ ਮਰ ਮਿਟਣ ਲਈ ਹਮੇਸ਼ਾ ਤਿਆਰ-ਬਰ-ਤਿਆਰ, ਨਵੇਕਲਾ ਧਰਮ ਸੀ, ਨਵੇਕਲੀ ਇਸ ਦੀ ਸ਼ੁਰੂਆਤ ਸੀ, ਨਵੇਕਲੇ ਹੀ ਕਾਰਜ ਸਨ, ਨਵੇਕਲੇ ਹੀ ਢੰਗ-ਤਰੀਕੇ ਤੇ ਇਸ ਮਹਾਨ ਸ਼ਹੀਦੀ ਨੇ ਆਉਣ ਵਾਲੀਆਂ ਪੀੜ੍ਹੀਆਂ ਲਈ ਨਵੇਕਲੇ ਦਿਸਹੱਦੇ ਕਾਇਮ ਕਰ ਦਿੱਤੇ, ਜਿਸ ਦੇ ਨਤੀਜੇ ਵਜੋਂ ਸ਼ਹੀਦੀਆਂ ਦਾ ਦੌਰ ਸ਼ੁਰੂ ਹੋ ਗਿਆ ਤੇ ਇਨ੍ਹਾਂ ਸ਼ਹੀਦੀਆਂ ਦੇ ਸਿਰਦਾਰ ਸਨ ਸ੍ਰੀ ਗੁਰੂ ਅਰਜਨ ਦੇਵ ਜੀ।

ਕਿਉਂਕਿ ਇਸ ਸਿੱਖ ਧਰਮ ਦਾ ਮੁੱਢ ਪੰਜਾਬ ਦੀ ਧਰਤੀ 'ਤੇ ਬੰਨ੍ਹਿਆ ਗਿਆ ਸੀ। ਇਸ ਲਈ ਇਸ ਦੇ ਸ਼ਹੀਦਾਂ ਦੀ ਬਦੌਲਤ ਪੰਜਾਬੀਆਂ ਦੀਆਂ ਕੁਰਬਾਨੀਆਂ ਦੁਨੀਆਂ ਭਰ ਵਿੱਚ ਆਪਣੀ ਵੱਖਰੀ ਪਹਿਚਾਣ ਰੱਖਦੀਆਂ ਹਨ। ਇਕ ਕਹਾਵਤ ਬੜੀ ਮਸ਼ਹੂਰ ਹੈ। "ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ" ਵਾਕਿਆ ਹੀ ਸਿੱਖਾਂ, ਪੰਜਾਬੀਆਂ ਨੂੰ ਮੁੱਢੋਂ ਹੀ ਅਜੇਹੀਆਂ ਮੁਹਿੰਮਾਂ ਦਾ ਸਾਹਮਣਾ ਕਰਨਾ ਪਿਆ ਏ। ਨਤੀਜੇ ਵਜੋਂ ਦੇਸ਼ ਦੀ ਆਜ਼ਾਦੀ ਲਈ ਆਪਣੀ ਆਬਾਦੀ ਦੇ ਲਿਹਾਜ਼ ਨਾਲੋਂ ਕਈ ਗੁਣਾਂ ਵਧੇਰੇ ਸ਼ਹੀਦ ਹੋਣ ਵਾਲੇ ਪੰਜਾਬੀ ਹੀ ਸਨ। ਗੁਰੂਆਂ, ਪੀਰਾਂ, ਅਵਤਾਰਾਂ ਦੀ ਛੂਹ ਪ੍ਰਾਪਤ ਇਸ ਧਰਤੀ ਨੇ ਹਮੇਸ਼ਾਂ ਮਾਅਰਕੇ ਹੀ ਮਾਰੇ ਹਨ।

"ਬਾਬਾਣੀਆਂ ਕਹਾਣੀਆਂ ਪੁੱਤ ਸਪੁੱਤ ਕਰੇਨਿ,"

ਇਸੇ ਲੜੀ ਤਹਿਤ ਗੁਰੂ ਹਰਗੋਬਿੰਦ ਜੀ ਨੂੰ ਜੇਲ ਕੱਟਣੀ

ਪਈ, ਚਾਰ ਲੜਾਈਆਂ ਲੜਨੀਆਂ ਪਈਆਂ ਤੇ ਆਖਿਰ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਭਗਤੀ ਤੇ ਸ਼ਕਤੀ ਦੇ ਸੁਮੇਲ 'ਤੇ ਮੋਹਰ ਲਾਈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਕਸ਼ਮੀਰੀ ਪੰਡਤਾਂ ਤੇ ਕੌਮ ਦੀ ਰਾਖੀ ਲਈ ਦਿੱਲੀ ਵਿਖੇ ਸ਼ਰੇਆਮ ਸੀਸ ਦੇਣਾ ਪਿਆ ਸੀ। ਇਸ ਤੋਂ ਵੀ ਵਧਕੇ ਗੁਰੂ ਗੋਬਿੰਦ ਸਿੰਘ ਜੀ ਦੇ ਦੋਨੋਂ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਨੇ ਨੀਹਾਂ ਵਿੱਚ ਖੜ੍ਹਨਾ ਕਬੂਲ ਕਰ ਲਿਆ ਸੀ ਪਰ ਧਰਮ ਨਹੀਂ ਬਦਲਿਆ। ਚਮਕੌਰ ਦੀ ਗੜ੍ਹੀ ਵਿੱਚ ਚਾਰੇ ਸਾਹਿਬਜ਼ਾਦਿਆਂ ਸਮੇਤ ਹੋਰ ਕਿੰਨੇ ਹੀ ਸਿੰਘ ਸ਼ਹੀਦ ਹੋਏ। 1708 ਈ: ਤੱਕ ਗੁਰੂ ਗੋਬਿੰਦ ਸਿੰਘ ਜੀ ਦੀ ਰਹਿਨੁਮਾਈ ਹੇਠ ਕਿੰਨੇ ਯੁੱਧ ਹੋਏ। ਕਿੰਨੀਆਂ ਸ਼ਹੀਦੀਆਂ ਹੋਈਆਂ। ਇਨ੍ਹਾਂ ਦਾ ਜ਼ਿਕਰ ਸਿੱਖ ਕੌਮ ਦੇ ਇਤਿਹਾਸ ਦੇ ਇਹ ਲਾਲ ਸੁਰਖ ਪੰਨੇ ਅੱਜ ਵੀ ਖਿੜੇ ਮੱਥੇ ਦਸਦੇ ਹਨ। ਕੁਰਬਾਨੀਆਂ ਦਾ ਇਹ ਸਿਲਸਲਾ ਅੱਜ ਤੱਕ ਵੀ ਜਾਰੀ ਹੈ। ਸਿੱਖ ਕੌਮ ਦੇ ਅਨੇਕਾਂ ਗੁਰੂ ਦੇ ਸਿੱਖ ਚਰਖੜੀਆਂ 'ਤੇ ਚੜ੍ਹ ਗਏ, ਤਨ ਆਰਿਆਂ ਨਾਲ ਚੀਰੇ ਗਏ, ਉਬਲਦੀਆਂ ਦੇਗਾਂ ਵਿੱਚ ਉਬਾਲੇ ਗਏ, ਖੋਪਰੀਆਂ ਲੁਹਾ ਦਿਤੀਆਂ ਪਰ ਕੇਸ ਕੱਟਣ ਨਹੀਂ ਦਿਤੇ, ਬੰਦ-ਬੰਦ ਕਟਵਾਏ ਪਰ ਸੀ ਨਹੀਂ ਕੀਤੀ, ਕਿੰਨੀਆਂ ਹੀ ਸਿਦਕਵਾਨ ਸਿੰਘਣੀਆਂ ਨੇ ਆਪਣੇ ਬੱਚਿਆਂ ਦੇ ਟੋਟੇ ਕਰਵਾਕੇ ਗਲਾਂ ਵਿੱਚ ਹਾਰ ਪੁਆਉਣੇ ਮਨਜ਼ੂਰ ਕੀਤੇ ਪਰ ਧਰਮ ਨਹੀਂ ਹਾਰਿਆ ਤੇ ਸਿੱਖੀ ਸਿਦਕ 'ਤੇ ਭਰੋਸਾ ਕਾਇਮ ਰੱਖਿਆ। ਸਿੱਖ ਕੌਮ ਨੂੰ ਮੁਕਾਉਣੇ ਵਾਲੇ ਕਈ ਜ਼ਾਲਮ ਹਾਕਮ ਆਏ ਪਰ ਉਹ ਆਪ ਹੀ ਮੁੱਕ ਗਏ ਤੇ ਸਿੱਖ ਕੌਮ ਅੱਜ ਵੀ ਚੜ੍ਹਦੀ ਕਲਾ ਵਿੱਚ ਹੈ।

ਅਜੋਕੇ ਯੁੱਗ ਦੀ ਗੱਲ ਕਰੀਏ ਤਾਂ ਵੀ ਇਹ ਸਪੱਸ਼ਟ ਹੋ ਜਾਂਦਾ ਹੈ ਪੰਜਾਬੀਆਂ, ਖਾਸ ਕਰਕੇ ਸਿੱਖ ਕੌਮ ਨੇ ਦੇਸ਼ ਦੀ ਆਜ਼ਾਦੀ ਲਈ ਸਭ ਤੋਂ ਵੱਧ ਕੁਰਬਾਨੀਆਂ ਦਿੱਤੀਆਂ। 1978 ਈ: ਦੀ ਵਿਸਾਖੀ ਨੂੰ 13 ਸਿੰਘਾਂ ਦੇ ਕਤਲ ਨਾਲ ਇਕ ਨਵੀਂ ਸਫਬੰਦੀ ਨੇ ਜਨਮ ਲਿਆ। ਇਸ ਵੰਗਾਰ ਨੂੰ ਸਵਿਕਾਰਿਆ ਤੇ ਸਿੱਖ ਕੌਮ ਦੀ ਪੂਰਨ ਆਜ਼ਾਦੀ ਲਈ ਸੰਘਰਸ਼ ਸ਼ੁਰੂ ਹੋਇਆ। ਖਾਲਿਸਤਾਨ ਦੀ ਮੰਗ ਇਸੇ ਸੰਦਰਬ ਦਾ ਹੀ ਨਤੀਜਾ ਸੀ। ਕੇਂਦਰ ਤੇ ਪੰਜਾਬ ਦੀ ਅਕਾਲੀ ਰਾਜਨੀਤੀ ਦੇ ਚੱਕਰਵਿਊ ਫਸੇ ਨੌਜਆਨ ਸਿੱਖਾਂ ਨੇ ਹੱਥ ਵਿੱਚ ਏ.ਕੇ.47 ਫੜ੍ਹ ਲਈ। ਪੰਜਾਬੀ ਹੀ ਪੰਜਾਬੀਆਂ ਨੂੰ ਮਾਰਨ ਲੱਗ ਪਏ। ਸਿੱਖ ਗਭਰੂ ਜੋਸ਼ ਵਿੱਚ ਹੋਸ਼ ਖੋ ਬੈਠੇ। ਰਾਜਨੀਤਿਕ ਪਾਰਟੀਆਂ ਪਿਛੇ ਲੁੱਕ-ਛਿੱਪ ਕੇ ਆਪਣਾ ਭਵਿੱਖ ਵੇਖਣ ਲੱਗ ਪਈਆਂ। ਪੰਜਾਬ ਤੇ ਪੰਜਾਬੀਆਂ ਦਾ ਬੇਹੱਦ ਨੁਕਸਾਨ ਹੋਇਆ। ਇਥੇ ਹੀ ਬੱਸ ਨਹੀਂ ਜੂਨ 1984 ਦੇ ਪਹਿਲੇ ਹਫਤੇ ਸਿੱਖਾ ਦੇ ਸਰਵੋਤਮ ਅਸਥਾਨ ਸ੍ਰੀ ਦਰਬਾਰ ਸਾਹਿਬ 'ਤੇ ਭਾਰਤੀ ਫੌਜਾਂ ਨੇ ਟੈਂਕਾਂ ਨਾਲ ਉਸ ਸਮੇਂ ਹਮਲਾ ਕਰ ਦਿੱਤਾ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਗੁਰਪੁਰਬ ਲਈ ਜੁੜੀਆਂ ਲੱਖਾਂ ਹੀ ਸ਼ਰਧਾਲੂ ਸੰਗਤਾਂ ਦਰਬਾਰ ਸਾਹਿਬ ਵਿੱਚ ਮੌਜੂਦ ਸਨ। ਪਵਿੱਤਰ ਅਸਥਾਨ ਸ੍ਰੀ ਦਰਬਾਰ ਸਾਹਿਬ ਗੋਲੀਆਂ ਨਾਲ ਬਿੰਨ੍ਹਿਆ ਗਿਆ। ਸ੍ਰੀ ਅਕਾਲ ਤਖਤ ਸਾਹਿਬ ਨੂੰ ਵੀ ਗੋਲੀਆਂ, ਤੋਪਾਂ ਆਦਿ ਨਾਲ ਤਹਿਤ-ਨਹਿਸ਼ ਕਰ ਦਿੱਤਾ। ਗੁਰਪੁਰਬ ਲਈ ਪੁੱਜੀਆਂ ਅਨੇਕਾਂ ਸੰਗਤਾਂ ਮਾਰੀਆਂ ਗਈਆਂ, ਜਿਨ੍ਹਾਂ ਵਿੱਚ ਮਾਸੂਮ ਬੱਚੇ ਤੇ ਬੀਬੀਆਂ ਵੀ ਸ਼ਾਮਲ ਵੀ ਸ਼ਾਮਲ ਸਨ। ਸਿੱਖ ਇਤਿਹਾਸ ਨੂੰ ਜਾਂ ਚੁੱਕ ਲਿਆ ਗਿਆ ਜਾਂ ਅੱਗ ਲਾ ਦਿੱਤੀ। ਅਨੇਕਾਂ ਸਿੱਖ ਨੌਜੁਆਨ ਮੁਕਾਬਲਾ ਕਰਦੇ ਹੋਏ ਮਾਰੇ ਗਏ। ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਵੀ ਸਾਥੀਆਂ ਸਮੇਤ ਸ਼ਹੀਦ ਹੋ ਗਏ। ਇਸ ਅਣਹੋਣੀ ਘਟਨਾ ਨੇ ਇਕ ਅਜਿਹਾ ਕਾਂਡ ਲਿਖ ਦਿੱਤਾ ਜਿਸ ਨੂੰ ਸਿੱਖ ਕੌਮ ਕਦੀ ਵੀ ਭੁੱਲ ਨਹੀਂ ਸਕਦੀ। ਗੱਲ ਕੀ ਰਾਜਨੀਤੀ ਦੀ ਖੇਡ ਨੇ ਪਵਿੱਤਰ ਅਸਥਾਨ ਨੂੰ ਵੀ ਨਹੀਂ ਬਖਸ਼ਿਆ। ਝੂਠੇ ਮੁਕਾਬਲਿਆਂ ਵਿੱਚ ਬਹੁਤ ਸਾਰੇ ਬੇਦੋਸ਼ੇ ਗੱਭਰੂ ਮਾਰੇ ਗਏ। ਕਹਾਣੀ ਇਥੇ ਹੀ ਖਤਮ ਨਹੀਂ ਹੋਈ। 31 ਅਕਤੂਬਰ 1984 ਨੂੰ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੂੰ ਮਾਰਕੇ ਸਿੱਖਾਂ ਨੇ ਬਦਲਾ ਤਾਂ ਲੈ ਲਿਆ ਪਰ ਇਸ ਦੀ ਕੀਮਤ ਹਜ਼ਾਰਾਂ ਜਾਨਾਂ ਗੁਆ ਕੇ ਦੇਣੀ ਪਈ। ਦੇਸ਼ ਦੇ ਵੱਖ ਵੱਖ ਹਿਸਿਆਂ ਵਿੱਚ ਹੋਏ ਸਿੱਖਾਂ 'ਤੇ ਹਮਲੇ ਅੱਜ ਵੀ ਸਿੱਖ ਹਿਰਦਿਆਂ ਵਿੱਚ ਤਾਜੇ ਹਨ। ਕਿਵੇਂ ਗਲ੍ਹਾਂ ਵਿੱਚ ਟਾਇਰ ਪਾ ਕੇ ਸਾੜੇ ਗਏ। ਕਿਵੇਂ ਸਿੱਖ ਬੀਬੀਆਂ ਨੂੰ ਨਿਰ-ਬਸਤਰ ਕਰਕੇ ਸਾੜਿਆ ਗਿਆ ਆਦਿ ਆਦਿ। ਅਜੋਕੇ ਸਮੇਂ ਦੇ ਜ਼ਖਮ ਸ਼ਾਇਦ ਕਦੀ ਵੀ ਭਰੇ ਨਾ ਜਾਣ। ਇਨੇ ਅਤਿ ਘਿਨਾਉਣੇ ਜ਼ੁਲਮਾਂ ਦੇ ਬਾਵਜੂਦ ਸਿੱਖ ਕੌਮ ਚੜ੍ਹਦੀ ਕਲਾ ਵਿੱਚ ਹੈ। ਭਾਵੇਂ ਬਹੁਤ ਸਾਰੀਆਂ ਖੁਨਾਮੀਆਂ ਵੀ ਆ ਗਈਆਂ ਹਨ। ਇਹ ਵੱਖਰਾ ਵਿਸ਼ਾ ਹੈ ਪਰ ਆਪਣੇ ਗੁਰੂਆਂ ਵਲੋਂ ਸ਼ੁਰੂ ਕੀਤੀਆਂ ਗਈਆਂ ਲੀਹਾਂ 'ਤੇ ਤੁਰਨੋਂ ਇਸ ਕੌਮ ਨੇ ਕਦੀ ਨਹੀਂ ਛਡਿਆ। ਸਿੱਖ ਇਤਿਹਾਸ ਦੇ ਇਕ-ਇਕ ਪੰਨੇ, ਇਕ ਇਕ ਅੱਖਰ ਵਿੱਚੋਂ ਹਮੇਸ਼ਾਂ ਹਮੇਸ਼ਾਂ ਕੌਮ ਲਈ ਮਰ ਮਿਟਣ ਦਾ [illegible] ਰਹੇਗਾ।

ਲੜੀਵਾਰ

# ਮੀਰਾਂ ਮਨੌਤ

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ

ਪਿਛਲੇ ਅੰਕ ਤੋਂ ਅੱਗੇ

ਆਖ਼ਰੀ ਕਿਸ਼ਤ

*ਵਹਿਮਾਂ ਭਰਮਾਂ ਤੇ ਅੰਧ ਵਿਸ਼ਵਾਸ਼ਾਂ ਨੂੰ ਖਤਮ ਕਰਨ ਲਈ ਇਹ ਪੁਸਤਕ ਬਹੁਤ ਹੀ ਲਾਭਦਾਇਕ ਹੈ। ਇਕ ਔਰਤ ਜਿਸ ਨੂੰ ਮੀਰਾਂ ਦੀ ਕਸਰ ਦੱਸੀ ਜਾਂਦੀ ਹੈ, ਉਸ ਦਾ ਪੜਦਾ ਫ਼ਾਸ਼ ਕੀਤਾ ਗਿਆ ਹੈ। ਅਜੇਹੀਆਂ ਕਸਰਾਂ ਦਾ ਕਾਰਨ ਅਨਪੜ੍ਹਤਾ ਹੈ। ਇਹ ਆਖ਼ਰੀ ਕਿਸ਼ਤ ਸੀ। ਜੁਲਾਈ ਤੋਂ ਡਰਪੋਕ ਸਿੰਘ ਤੇ ਦਲੇਰ ਸਿੰਘ ਸ਼ੁਰੂ ਕੀਤਾ ਜਾ ਰਿਹਾ ਹੈ।*

### ਚੌਪਈ

ਫਿਰ ਮੈਂ ਪੁਛਿਆ ਉਸ ਦੇ ਪਤੀ। ਕਯੋਂ ਭਈ ਇਹ ਤਾਂ ਹੁੰਦੀ ਸਤੀ।
ਕਰਾਂ ਇਲਾਜ ਨ ਮੰਨੇ ਗੁੱਸਾ। ਮਤ ਮੈਥੋਂ ਹੀ ਜਾਵੇਂ ਰੁਸਾ।
ਉਸਨੇ ਕਹੀ ਜੋੜ ਕਰ ਹੱਥ। ਕੁਰ ਬਿਸ਼ਕ ਜੇ ਹੈ ਸਮਰੱਥ।
ਮੈਂ ਤਾਂ ਇਸ ਨੂੰ ਰਾਜੀ ਕਰਨਾ। ਨਿੱਤ ਦੁਖ ਹੈ ਕਿਸਨੇ ਭਰਨਾ।
ਜੇ ਮੰਤ੍ਰ ਹੈ ਕੋਈ ਯਾਦ। ਤਾਂ ਪੜ੍ਹ ਮੇਰੀ ਸੁਣ ਫਰਯਾਦ।
ਜਿਸ ਪਰ ਮੈਂ ਉਸ ਨੂੰ ਇਹ ਕਹੀ। ਪਰ ਵਿੱਚ ਲੇਵੀਂ ਓਹੋ ਜਿਹੀ।
ਏਹਾ ਮੰਤ੍ਰ ਤੁਰਤ ਚਲਾਊ। ਮੁੜਕੇ ਇਸ ਦੁਖੋਂ ਛੁਟਕਾਊ।
ਕਦੇ ਬੀਮਾਰ ਹੋਇ ਜੇ ਗਈ। ਏਸ ਮਰਜ਼ ਤੇ ਮੁੜਕੇ ਭਈ।
ਤਾਂ ਤੂੰ ਦਈਂ ਉਲਾਂਭਾ ਮੈਨੂੰ। ਸੱਚੀ ਗਲ ਕਹਾਂ ਮੈਂ ਤੈਨੂੰ।
ਇਤਨਾਂ ਕਹਕੇ ਪਕੜੀ ਗੁਤ। ਕਸਕੇ ਮਾਰੇ ਸਿਰ ਪਰ ਜੁਤ।
ਅਰ ਫਿਰ ਨਾਲ ਚੁਪੇੜਾਂ ਮੂੰਹ। ਦਿੱਤਾ ਰੰਗ ਨਾ ਬੋਲੇ ਉਹ।
ਮਿਰਚਾਂ ਲਾਲ ਧੁਖਾਕੇ ਧੂਣੀ। ਦਿਤੀ ਨਾਸਾਂ ਖ਼ੂਬ ਹਲੂਣੀ।
ਅਰ ਆਖੀ ਕਿਉਂ ਮੀਆਂ ਪੀਰ। ਚੰਗੀ ਹੈ ਮੇਰੀ ਤਤਬੀਰ।
ਜਿਸ ਪਰ ਬੋਲ ਉਠੀ ਕਰ ਝੱਟ। ਨਾ ਜੀ ਸਿਰ ਮੇਰਾ ਨਹਿ ਪੱਟ।
ਮੈਂ ਤਾਂ ਹਾਂ ਨੰਦੋ ਦੁਖਯਾਰੀ। ਕਿਉਂਹਾਂ ਬਿਨ ਅਪਰਾਧੋਂ ਮਾਰੀ।
ਤਦ ਮੈਂ ਕਿਹਾ ਨਹੀਂ ਤੂੰ ਨੰਦੋ। ਤੂੰ ਤਾਂ ਮੀਰਾਂ ਹੈ ਸਰਹੰਦੋਂ।
ਦੇਖ ਚੂਰਮਾਂ ਕਿਹਾ ਖੁਲਾਊਂ। ਚੰਗੇ ਪਾਣੀ ਵੁਜ਼ੂ ਕਰਾਊਂ।
ਐਸੇ ਟਕਵਾਊਂਗਾ ਮੱਥੇ। ਇਕ ਪਲ ਅੰਦਰ ਦੇ ਗਲ ਹੱਥੇ।
ਇਤਨਾ ਕਹਕੇ ਦੇਇ ਘਸੁੰਨ। ਮੌਰਾਂ ਦੇ ਵਿੱਚ ਦਿੱਤੇ ਤੁੰਨ।
ਜਿਸ ਪਰ ਰੋਕੇ ਕਹੇ ਪੁਕਾਰ। ਹੇ ਸਿੰਘਾ ਨਾ ਮੈਨੂੰ ਮਾਰ।
ਮੈਂ ਹਾਂ ਕਾਲੀ ਗਾਂਈ ਤੇਰੀ। ਛਡ ਜਾਨ ਇਸ ਵੇਲੇ ਮੇਰੀ।
ਤਦ ਮੈਂ ਪੁਛਿਆ ਕਹੁ ਉਹ ਮੀਰਾਂ। ਫਿਰਭੀ ਆ ਕਰਸੀ ਤਤਬੀਰਾਂ।
ਕਦੇ ਚੂਰਮਾਂ ਆਕੇ ਮੰਗੂ। ਅਪਨਾ ਮੁੱਖ ਚਪੇੜੀ ਰੰਗੂ।
ਤਦ ਤਿਨ ਜੋੜ ਹਥ ਫਿਰ ਦੋਇ। ਆਖੀ ਭੁਲ ਗਈ ਹੈ ਹੋਇ।
ਮੁੜਕੇ ਕਦੇ ਨ ਕਰਸਾਂ ਫੇਰ। ਛੱਡ ਦੇਹ ਮੈਨੂੰ ਇਕ ਵੇਰ।
ਉਹ ਦਿਨ ਤੇ ਲੈਕੇ ਅਜ ਤੋੜੀ। ਮੀਰਾਂ ਨੇ ਫਿਰ ਵਾਗ ਨ ਮੋੜੀ।
ਕਈ ਪੁਤ੍ਰ ਤੇ ਜਣੀਆਂ ਧੀਆਂ। ਪਰ ਮੁੜਕੇ ਨਾ ਆਯਾ ਮੀਆਂ।
ਤਾਂਤੇ ਏਹ ਚਰਿਤ੍ਰ ਸਾਰੇ। ਕੀਤਾ ਜੋਠੂ ਨਾਲ ਤੁਮਾਰੇ।
ਮੀਆਂ ਛੀਆਂ ਹੈ ਕਿਆ ਚੀਜ। ਮੁੱਢੋਂ ਪੁੱਟ ਓਸਦਾ ਬੀਜ।
ਇਕ ਵੇਰ ਜੇ ਫਿਰ ਮੁੜ ਆਵੇ। ਇਸੇ ਤਰ੍ਹਾਂ ਇਸ ਨੂੰ ਭਰਮਾਵੇ।
ਤਾਂ ਤੂੰ ਨਾਉਂ ਲਈ ਚਾ ਮੇਰਾ। ਆਪੇ ਕੂਚ ਕਰੂ ਤਾਂ ਡੇਰਾ।
ਤਾਂਤੇ ਮੁੜ ਘਰ ਨੂੰ ਤੂੰ ਜਾਹ। ਤ੍ਰੀਮਤ ਪਰ ਨਾਂ ਕਰੀਂ ਵਸਾਹ।
ਏ ਆਸਮਾਨ ਲਾਉਂਦੀ ਟਾਕੀ। ਛੱਡੇ ਕਸਰ ਨ ਕੋਈ ਬਾਕੀ॥੨੯॥

### ਮਜ਼ੂਲਾ ਸਿੰਘ

ਦੋਹਰਾ–ਚਾਲੀ ਸੇਰੀ ਗੱਲ ਤੈਂ ਦੱਸੀ ਤਾਂ ਹੈ ਸੱਚ।
ਪਰ ਇਸਦੇ ਹੁਨ ਕਰਨ ਮੈਂ ਝਗੜਾ ਜਾਊ ਮੱਚ॥੩੦॥

### ਚੌਪਈ

ਜਦ ਮੈਂ ਕੀਤਾ ਏਸੇ ਤੌਰ। ਲੈਕੇ ਸੋਟਾ ਸੇਕੇ ਮੌਰ।
ਤਦ ਮੱਚੂਗੀ ਹਾਲ ਪੁਕਾਰ। ਕਠਾ ਹੋਊ ਸਭ ਪਰਵਾਰ।
ਇਸਨੂੰ ਮਸਤੀ ਕੋਇ ਨ ਆਖੂ। ਮੈਨੂੰ ਬੁਰਾ ਸਗਲ ਜਗ ਭਾਖੂ।
ਕਹਨ ਕਿਹਾ ਹੈ ਏਹ ਕਠੋਰ, ਮਾਂਦੀ ਪਰ ਪਾਇਆ ਜਿਨ ਜ਼ੋਰ।
ਇਕ ਬਹੂ ਸੀ ਦਮ ਦੀ ਮਾਰੀ। ਦੂਜੀ ਉਸਨੇ ਕਰੀ ਖੁਆਰੀ।
ਧੀ ਘਰਾਣੇ ਦੀ ਉਸ ਫੜਕੇ। ਛਡੀ ਨਾਲ ਸੋਟਿਆਂ ਘੜਕੇ।
ਦੇਖੋ ਤਰਸ ਨਾ ਇਸ ਨੂੰ ਆਯਾ। ਚੰਗਾ ਸਰਬਤ ਕੁਟ ਪਲਾਯਾ।
ਦੇਨ ਸਰੀਕ ਛਿਬੀਆਂ ਮੈਨੂੰ। ਕਹਿਨ ਚੰਬੜਿਆ ਹੈ ਕੀ ਤੈਨੂੰ।
ਇਸ ਤੋਂ ਮੈਂ ਨਹਿ ਚਹਾਂ ਬਖੇੜਾ। ਘਰ ਵਿਚ ਕਰੇ ਉਪੱਦ੍ਰ ਜੇਹੜਾ।
ਤਾਂਤੇ ਘਰ ਝੂਮਾਂ ਦੇ ਜਾਊਂ। ਤੁਰਤ ਮਰਾਸਨ ਸਦ ਲਯਾਊਂ।
ਜੋ ਕਰਨਾ ਓਹ ਕਰਸੀ ਆਪ। ਸਾਨੂੰ ਕੀਹ ਇਸ ਵਿਚ ਹੈ ਪਾਪ।
ਸਗੋਂ ਸਚੇ ਹੋਵੇਂਗੇ ਐਸੇ। ਜੋ ਤੈਂ ਕਹੀ ਕਰੀ ਮੈਂ ਤੈਸੇ।
ਪਰ ਜੇ ਤੂੰ ਕੁਛ ਮੰਨੇ ਬਾਤ। ਕੱਟ ਅਸਾਡੇ ਘਰ ਵਿਚ ਰਾਤ।
ਸਾਰਾ ਕੌਤਕ ਦੇਖੀਂ। ਅਪਨੇ ਦਿਲ ਵਿਚ ਹੌਸ ਨ ਰੱਖੀਂ।

ਜਿਸਨੂੰ ਮੈਂ ਕੀਤਾ ਮਨਜ਼ੂਰ। ਕਰਨਾ ਦਰਸ਼ਨ ਅੱਜ ਜ਼ਰੂਰ।
ਦੋਨੋਂ ਡੂਮਾਂ ਦੇ ਘਰ ਗਏ। ਜਾਇ ਮਰਾਸਨ ਗਿਰਦੇ ਭਏ।
ਆਖੀ ਨੂਰਾਂ ਚੱਲ ਸ਼ਤਾਬੀ। ਸਾਡੇ ਘਰ ਵਿਚ ਮਚੀ ਖਰਾਬੀ।
ਮੇਰੀ ਵਹੁਟੀ ਖੇਲੇ ਅੱਜ। ਸਾਨੂੰ ਨਹੀਂ ਏਸਦਾ ਹੱਜ,
ਚਲ ਜ਼ਰਾ ਤੂੰ ਘਰ ਪਰ ਸਾਡੇ। ਜਦ ਸੁਣਸੀ ਓਹ ਗੀਤ ਤੁਸਾਡੇ।
ਆਪੇ ਦੱਸੂ ਸਭੇ ਹਾਲ। ਅਪਨੇ ਮਨ ਦੀ ਧੀਰਜ ਨਾਲ।
ਚੁਕ ਢੋਲਕੀ ਹੋ ਲੈ ਅਗੇ। ਦੇਵਾਂਗੇ ਜੋ ਕੁਛ ਹੈ ਲੱਗੇ।
ਤਦੋ ਮਰਾਸਨ ਢੋਲਕ ਚਾਈ। ਨਾਲ ਆਪਣੀ ਨਣਦ ਲਵਾਈ।
ਗਈਆਂ ਸਾਡੇ ਘਰ ਵਿੱਚ ਆਇ। ਅੱਗੇ ਦੇਖੀ ਪਈ ਬਲਾਇ।
ਪਈ ਹੋਈ ਸੀ ਚੁਪ ਚੁਪਾਤੀ। ਸੁਨਦਿਆਂ ਚਮਕੀ ਵਾਂਗ ਚੁਆਈ।
ਉਚੇ ਸੂੰਕੇ ਨਾਰੇ ਮਾਰੇ। ਹਥਾਂ ਪੈਰਾਂ ਪਈ ਪਸਾਰੇ।
ਜਿਸ ਪਰ ਅਸੀਂ ਪਾਸ ਬਹਿ ਗਏ। ਨੂਰਾਂ ਨੇ ਭੀ ਚੱਕਰ ਦਏ।
ਲਗੀ ਢੋਲਕ ਖੂਬ ਬਜਾਵਨ। ਮੀਰਾਂ ਪੀਰ ਗੀਤ ਚਾ ਗਾਵਨ।
ਜਿਸ ਪਰ ਜਦ ਸੁਨ ਸੀ ਆਵਾਜ਼। ਪਈ ਗਰਜ ਜਿਉ ਭੁਖਾ ਬਾਜ।
ਸਿਰ ਨੂੰ ਚੁੱਕ ਹਲਾਯਾ ਐਸਾ। ਫਿਰੇ ਮਝੇਰੂ ਚਰਖੇ ਜੈਸਾ।
ਕੱਟੇ ਵਾਂਗੂੰ ਰਿੰਗਨ ਲੱਗੀ। ਟੱਪੇ ਜਿਉ ਹਰੀਆਂਉਲ ਵੱਗੀ।
ਜਿਸ ਪਰ ਫਿਰ ਮਨਮੇ ਮੁਰਝਾਕੇ। ਸਿੰਘ ਮਝੇਰੂ ਬੋਲਯਾ ਆਕੇ।
ਕੰਬਨ ਲੱਗਾ ਸਭ ਸਰੀਰ। ਕੈਂਹਦਾ ਸਿੰਘਾ ਡਿਠਾ ਪੀਰ॥੩੧॥

### ਮਜੂਲਾ ਸਿੰਘ

ਦੋਹਰਾ–ਕਹੋ ਤੁਸੀਂ ਤਾਂ ਆਖਦੇ ਪੀਰ ਨਹੀਂ ਹੈ ਕੁਝ।
ਡਿੱਠਾ ਨਾ ਹੁਣ ਕਹੁ ਇਸਦੇ ਵਿੱਚ ਹੈ ਕੌਣ ਰਿਹਾ ਸੁਣ ਜੁਝ॥੩੨॥

### ਚੌਪਈ

ਇਹ ਜੋ ਇਤਨਾ ਪਿੰਡਾ ਤੋੜੇ। ਗਰੀਨੇ ਵਾਂਗਰ ਪਈ ਮਰੋੜੇ।
ਜੇ ਕੁਛ ਮੀਰਾਂ ਵਸ ਤਾਨ ਹੋਵੇ। ਤਾਂ ਇਹ ਅਪਨਾ ਤਨ ਕਿਉਂ ਖੋਹੇ।
ਇਸ ਹਾਲਤ ਦਾ ਹੈ ਕਿਸ ਚਾਉ। ਇਹ ਤਾਂ ਦਿਸਦਾ ਠੀਕ ਸਚਾਓ।
ਜਿਸ ਪਰ ਕਰਦੀ ਹੈ ਇਹ ਚਾਲੇ। ਪਰ ਇਸ ਤੇ ਨਾਹਿ ਜਾਨ ਸਮ੍ਹਾਲੇ।
ਤੂੰ ਭੀ ਮੰਨ ਲਏਂਗੀ ਮੀਰਾਂ। ਬਖਸਾਏਂਗਾ ਸਭ ਤਕਸੀਰਾਂ॥੩੩॥

### ਸੈਲਾਨੀ ਸਿੰਘ

ਦੋਹਰਾ–ਅਹੋ ਨਕਾਰੀ ਬਾਤ ਪਰ ਕੰਬ ਗਿਆ ਤੈਂ ਚਿੱਤ।
ਇਹ ਤਾਂ ਸੌਖੀ ਬਾਤ ਹੈ ਮੀਆਂ ਜਾਸੀ ਕਿੱਤ॥੩੪॥

### ਚੌਪਈ

ਮੈਂ ਜੋ ਤੈਨੂੰ ਸੀ ਗਲ ਦੱਸੀ। ਸੋਈ ਇਹ ਰਿਜ਼ਕ ਦੀ ਲੱਸੀ।
ਮੈਂ ਤਾਂ ਇਸ ਨੂੰ ਕੁਝ ਨ ਜਾਣਾ। ਜੋ ਉਲਝਾਵੇ ਤੰਦ ਨਤਾਣਾ।
ਇਸ ਦੇ ਵਾਂਗ ਇਕ ਸੀ ਹੋਰ। ਬੈਠੀ ਪਈ ਨਚਾਵੇ ਮੋਰ।
ਸੋ ਮੈਂ ਦਸਾਂ ਬੋਲ ਕਹਾਣੀ। ਕੈਸਾ ਪੀਤਾ ਮੀਰਾਂ ਪਾਣੀ।

ਇਕ ਬ੍ਰਾਹਮਨ ਮੇਰਾ ਯਾਰ। ਹੁੰਦਾ ਸਾ ਏਸ ਏਸ ਮਝਾਰ।
ਘੋਂਦੇ ਗਯਾਨ ਰਾਤ ਦਿਨ ਐਸਾ। ਛਾਵਾ ਗਯਾਨੀ ਹੋਵੇ ਜੈਸਾ।
ਮੇਰੇ ਨਾਲ ਓਸ ਦਾ ਪ੍ਰੇਮ। ਮਿਲਦੇ ਸੀ ਆਕੇ ਨਿਤ ਨੇਮ।
ਇਕ ਦਿਹਾੜੇ ਜਦ ਉਹ ਆਯਾ। ਤਾਂ ਮੁਰਝਾਯਾ ਮੈਨੂੰ ਪਾਯਾ।
ਕਿਹਾ ਕਹੋ ਕਯੋਂ ਭਏ ਉਦਾਸ। ਕਯਾ ਕੁਛ ਨਹੀਂ ਤੁਹਾਡੇ ਪਾਸ।
ਮੈਂ ਤਾਂ ਨਾਲ ਤੁਸਾਂ ਸਤਸੰਗੀ। ਪਰ ਘਰ ਵਲੋਂ ਹੈ ਬਰੁੰਗੀ।
ਜਦ ਤੇ ਮੈਂ ਮੁਕਲਾਵਾ ਲਿਆਯਾ। ਸਗੋਂ ਪੁਆੜਾ ਹੈ ਗਲ ਪਾਯਾ।
ਅਜ ਰਾਤ ਨੂੰ ਮੇਰੀ ਨਾਰੀ। ਬੈਠਕ ਦੀ ਕਰ ਰਹੀ ਤਯਾਰੀ।
ਮੀਰਾਂ ਦੀ ਉਹ ਚੌਕੀ ਦੇਸੀ। ਮਨ ਭਾਈ ਬਸਤਾਂ ਸਭ ਲੇਸੀ।
ਘਰ ਵਿਚ ਡੂੰਮਣੀਆਂ ਆ ਜਾਵਨ। ਗਾਉਨ ਕਾਫੀ ਢੋਲ ਵਜਾਵਨ।
ਇਸ ਨੂੰ ਦੇਖ ਸਲੇਦਾ ਚਿੱਤ। ਜਾਵਾਂ ਛੱਡ ਧਾਮ ਨੂੰ ਕਿੱਤ।
ਜਦ ਮੈਂ ਉਸ ਨੂੰ ਦੁਖੀ ਨਿਹਾਰਾਂ। ਤਦ ਹੀ ਹਸਕੇ ਐਸ ਉਚਾਰਾਂ।
ਸੁਨ ਭਾਈ ਤੂੰ ਸਜ ਜਾ ਸਿੰਘ। ਫਿਰ ਲਹਿ ਜਾਸੀ ਗਲ ਤੋਂ ਲਿੰਘ।
ਤਦ ਤਿਨ ਕਿਹਾ ਬਣੂ ਮੈਂ ਠੀਕ। ਗੁਰੂਆਂ ਪਰ ਮੈਨੂੰ ਪਰਤੀਤ।
ਪਰ ਹੁਣ ਇਹ ਜੋ ਪਿਆ ਪੁਆੜਾ। ਮੇਰੇ ਮਨ ਨੂੰ ਲਗਾ ਸਾੜਾ।
ਇਸ ਦਾ ਕਿਆ ਕੁਛ ਕਰਾਂ ਇਲਾਜ। ਆਯਾ ਏ ਹੋ ਪੁਛਨੇ ਕਾਜ॥੩੫॥
ਦੋਹਰਾ–ਤਦ ਮੈਂ ਹਸਕੇ ਆਖਿਆ ਥੋੜੇ ਵਿਚ ਮੁਕਾਉ।
ਦੋ ਦੋ ਡੰਡੇ ਸਭ ਦੇ ਪਿੱਠਾਂ ਪਰ ਚਾ ਲਾਉ॥੩੬॥

### ਚੌਪਈ

ਜਦ ਉਹੀ ਚੰਗੀ ਭਲੀ ਦਿਸਾਵੇ। ਅਰ ਅਪਨਾ ਫਿਰ ਫੰਧ ਖਲਾਵੇ।
ਗਾਵੇ ਖੂਬ ਮਰਾਸਨ ਗੀਤ। ਪੂਰਾ ਪਹਿਰ ਜਾਇ ਜਦ ਬੀਤ।
ਥੱਕ ਹਾਰ ਕਰ ਹੋਵੇ ਹੌਲੀ। ਥੋੜੀ ਵੱਜਨ ਢੋਲਕ ਕੌਲੀ।
ਤਦ ਤੂੰ ਝੱਟ ਅਗੇਰੇ ਜਾਂਈ। ਡੂੰਮਣੀਆਂ ਨੂੰ ਚਾ ਧਮਕਾਂਈ।
ਅਰ ਅਪਨੀ ਘਰ ਵਾਲੀ ਜੋਗ। ਕਈਂ ਘਮੁੰਨਾਂ ਦਾ ਤਰ ਭੋਗ।
ਫਿਰ ਜੋ ਸਚ ਨਿਤਰ ਤਦ ਆਊ। ਆਪੇ ਪਤਾ ਤੋਹਿ ਲਗ ਜਾਊ।
ਜਿਸ ਨੂੰ ਸੁਨ ਤਿਨ ਫਿਰ ਘਰ ਜਾਕੇ। ਫੇਰਾ ਪਾਯਾ ਦਿਵਸ ਬਤਾਕੇ।
ਲਗੀ ਪੈਨ ਸੰਧ ਜਦ ਚੰਗੀ। ਤਦ ਹੀ ਬੈਠਕ ਰੰਗ ਬਰੰਗੀ।
ਹੌਲੀ ਹੌਲੀ ਸਭ ਸਮਿਆਨ। ਪਹੁੰਚਾ ਉਸ ਦੇ ਘਰ ਵਿਚ ਆਨ।
ਫੇਰ ਮਰਾਸਨ ਲਯਾਈ ਢੋਲ। ਛੈਣੇ ਜੜੀ ਸੀ ਜਿਸ ਕੌਲ।
ਦੀਵਾ ਅੰਦਰ ਚੱਕ ਜਗਾਯਾ। ਬਾਹਰ ਤੋਂ ਬੂਹਾ ਅੜਵਾਯਾ।
ਕਹਿਨ ਲਗੀ ਤੱਕ ਗੀਤ ਅਜੇਹੇ। ਪੁੱਛਾਂ ਪੁੱਛਨ ਲੋਗ ਅਵੇਹੇ।
ਉਸ ਦੀ ਵਹੁਟੀ ਉਠੀ ਸੱਚ। ਲਗੀ ਬੋਲਣ ਕਾਂਚੇ ਕੱਚ।
ਜਿਉਂ ਜਿਉਂ ਵੱਜੇ ਢੋਲਕ ਚੰਗੀ। ਤਿਉਂ ਤਿਉਂ ਨੱਚੇ ਹੋ ਕਰ ਨੰਗੀ।
ਜਦ ਕੁਛ ਤਾਣ ਲਗਕੇ ਥੱਕੀ। ਪੁੱਛਾ ਦੱਸ ਗੱਪ ਬਹੁ ਬੁੱਕੀ।
ਤਦ ਫਿਰ ਉਸ ਦਾ ਘਰ ਵਾਲਾ। ਅੰਦਰ ਗਯਾਨ ਕ੍ਰੋਧ ਸੰਭਾਲਾ।
ਲਗਾ ਕਹਿਨ ਅਜ ਕਿਆ ਕਹਿਣੇ। ਵਜਨ ਢੋਲਕੀਆਂ ਤੇ ਕਾਹੇ ਛੈਣੇ।

ਕਿਆ ਕੋਈ ਮੈਂ ਸ਼ਗਨ ਲਿਆਯਾ। ਯਾ ਹੈ ਤੁਸੀਂ ਵਿਆਹ ਰਚਾਯਾ।
ਜਿਸ ਪਰ ਇਕ ਬੁਢੀ ਨੇ ਆਖਾ। ਭਾਈ ਜਿਸ ਦਾ ਐ ਲਾਂਖੋ।
ਪੀਰਾਂ ਦੀ ਹੈ ਸੁੱਖ ਨੇ ਦਿੰਦੀ। ਉਸ ਤੇ ਪਈ ਮੁਰਾਂਦਾਂ ਲਿੰਦੀ।
ਦਸੇ ਪੁੱਛਾਂ ਪੁੱਛੇ ਜੋਇ। ਪੂਰੀ ਗਲ ਉਹੋ ਹੀ ਹੋਇ।
ਤੂੰ ਭੀ ਕਰ ਇਸ ਆਇ ਸਲਾਮ। ਕਹ ਮੀਆਂ ਤੁਧ ਗੁਲਾਮ।
ਜਿਸ ਪਰ ਤੇਨੂੰ ਸੁੱਖ ਵਰਤਾਊ। ਇਸ ਡੋਲੀ ਨੂੰ ਭੀ ਤਿਜ ਜਾਊ।
ਇਤਨਾ ਸੁਣਕੇ ਉਸ ਬਲਵੰਤ। ਆਖਾਂ ਮੀਏਂ ਦੀ ਅਜਮੱਤ।
ਆਇ ਗਿਆ ਬਿਨ ਪੁੱਛੇ ਦੇਖ। ਫੁੱਟ ਗਏ ਮੀਰਾਂ ਦੇ ਲੇਖ।
ਮੇਰੀ ਔਰਤ ਦੇ ਵਿਚ ਆਯਾ। ਜਿਸ ਨੂੰ ਚਾਹਾਂ ਅੱਜ ਮੁਕਾਯਾ।
ਹੋਇ ਕੌਣ ਜੋ ਮੇਰੇ ਘਰ ਮੈਂ। ਆਵੇ ਮੀਆਂ ਹੋਕੇ ਦਰ ਮੈਂ।
ਸੋ ਹੁਣ ਤਾਂ ਇਕੋ ਚਹਿ ਜਾਊ। ਯਾ ਮੈਂ ਰਿਹਾ ਕਿਸੀ ਅਉ ਥਾਂਊਂ।
ਇਤਨਾ ਕਹਿ ਕਰ ਪਕੜੀ ਡਾਂਗ। ਖੜ ਗਿਆ ਵਡੇ ਬਹਾਦ੍ਰ ਵਾਂਗ।
ਪਹਿਲੇ ਵਿਚ ਢੋਲਕੀ ਮਾਰੀ। ਲੰਘ ਗਈ ਉਹ ਪਾਰ ਦੁਸਾਰੀ।
ਔਰ ਇਕ ਚੁੱਕ ਮਰਾਸਨ ਲਾਈ। ਤੋਬਾ ਤੋਬਾ ਕਰਦੀ ਧਾਈ।
ਵਿਚ ਜੋ ਖਾਸ ਬੈਠੀਆਂ ਨਾਰਾਂ। ਗਈਆਂ ਨਸ ਬਨਾਇ ਕਤਾਰਾਂ।
ਆਖਣ ਇਹ ਭੀਭੂ ਤਜ ਗਯਾ। ਜਿਹੜਾ ਸਾਡੇਉਂ ਖੇੜੇ ਖਾਯਾ।
ਫੇਰ ਸਭ ਗਈਆਂ ਆਪੇ ਧਾਪ। ਤਾਂ ਮੀਰਾਂ ਦਾ ਮਰਿਆ ਬਾਪ।
ਪਕੜ ਗੁੱਤ ਤੇ ਧਰਤ ਪਰ ਮਾਰੀ। ਲਗੀ ਮਿਨਤ ਕਰਨ ਬਿਚਾਰੀ।
ਕਰੇ ਮੂਲ ਨਾ ਮੈਂ ਫਿਰ ਕਹਸਾਂ। ਮੀਏਂ ਰਸਤੇ ਪੈਰ ਨਾ ਧਰਸਾਂ।
ਨੱਕ ਨਾਲ ਕਢ ਲਕੀਰਾਂ। ਘਰ ਤੇ ਬਿਦਾ ਕਰਾਯਾ ਮੀਰਾਂ।
ਜਿਸ ਤੇ ਇਹ ਸਭ ਨਖਰੇ ਜਾਨ। ਚੰਬੜ ਜਾਂਦਾ ਇਨਾਂ ਸ਼ਤਾਨ।
ਜੈਸਾ ਉਸ ਮੇਰੇ ਹਿਤਕਾਰੀ। ਅਪਨੀ ਇੱਜਤ ਆਪ ਸੁਵਾਰੀ।
ਤੈਸੇ ਤੂੰ ਭੀ ਕਰ ਓਹ ਢੰਗ। ਖੁਲ ਜਾਇਗਾ ਸਾਰਾ ਰੰਗ।
ਜਿਸ ਪਰ ਤਿਸ ਨੇ ਕਹਾ ਪੁਕਾਰ। ਮੈਂ ਭੀ ਕਰਨੇ ਨੂੰ ਹਾਂ ਤਿਆਰ॥੩੭॥

### ਮਜੂਲਾ ਸਿੰਘ

ਦੋਹਰਾ-ਤਦ ਉਸ ਆਖੀ ਮੁਝ ਨੂੰ ਸਮਝ ਲਈ ਮੈਂ ਸਭ।
ਇਸ ਮੀਏਂ ਨੇ ਮੁਫਤ ਦੀ ਪਾਈ ਏਥੇ ਜਭ॥੩੮॥

### ਚੌਪਈ

ਜੇ ਏਹੋ ਹੈ ਚੰਗਾ ਲਾਜ। ਤਾਂ ਮੈਂ ਕਰਾਂ ਨਾ ਡਰਸਾਂ ਆਜ।
ਦਿਸਦਾ ਤਾਂ ਹੈ ਮੈਨੂੰ ਏਹ। ਘਰਦਿਆਂ ਨਾਲ ਨਾ ਕਰਦੀ ਨੇਹ।
ਚੁਣ-ਚੁਣ ਹੀਲੇ ਕਰਦੀ ਐਸੇ। ਭੈੜੀ ਨਾਰਾਂ ਕਰਦੀ ਜੈਸੇ।
ਤਾਂ ਤੇ ਕਰਨੀ ਪਈ ਜਰੂਰੀ। ਜੋ ਹੈ ਬਾਤ ਤੁਸਾਂ ਦੀ ਪੂਰੀ।
ਇਤਨਾ ਕਹਿਕੇ ਡਾਂਗ ਉਠਾਈ। ਪਹਿਲੇ ਢੋਲਕ ਉਪਰ ਚਲਾਈ।
ਪਾਟਾ ਚਮੜਾ ਹਟਿਆ ਵੱਜਨ। ਲਗੀ ਮਰਾਸਨ ਘਰ ਤੇ ਭੱਜਨ।
ਜਿਸ ਨੂੰ ਦੇਖ ਕਿਹਾ ਹੇ ਨੂਰਾਂ। ਕਿਉਂ ਜਾਂਦੀ ਹੈ ਨੱਸੀ ਦੂਰਾਂ।
ਲਿਆਉ ਪੀਰ ਨੂੰ ਕਰੀਏ ਗਲਾਂ। ਏਹ ਖੇਡੇਗੀ ਵਾਂਗ ਗੁਲੇਲਾਂ।
ਮੀਰਾਂ ਨੂੰ ਮੈਂ ਦੁੱਧ ਪਲਾਊਂ। ਨਾਲ ਖ਼ੂਬ ਪਲਾਓ ਖਲਾਊਂ।
ਕਿਸ ਚਾ ਲੈ ਕੇ ਉਸ ਨੂੰ ਚੱਲੀ। ਆਜਾ ਮੁੜਕੇ ਨਾ ਬਣ ਝੱਲੀ।
ਲੈ ਜਾ ਗਫਾ ਥੋੜਾ ਜੇਹਾ। ਕਾਹਨੂੰ ਕਰਦੀ ਐਵੇਂ ਬੇਹਾ।
ਪਰ ਉਹੁ ਮੁੜਕੇ ਮੂਲ ਨ ਤੱਕੇ। ਮੂੰਹ ਪਰ ਪਈ ਹਵਾਈਆਂ ਢੱਕੇ।
ਤੋਬਾ ਲੱਗੀ ਕਰਦੀ ਨੱਸੀ। ਬਣ ਗਿਆ ਸਪ ਸਿੱਖ ਜਦ ਵੱਸੀ।
ਜਦ ਨੂਰਾਂ ਨੇ ਰਸਤਾ ਲੀਤਾ। ਫਿਰ ਤਿਸ ਅਗੇ ਫੇਰਾ ਨ ਕੀਤਾ।
ਲਗਾ ਕਹਨ ਸੁਨੋ ਸਭ ਨਾਰਾਂ। ਕਿਉਂ ਆਈਆਂ ਹੋ ਵਾਂਗ ਗੁਵਾਰਾਂ।
ਠਹਿਰੋ ਜਰਾ ਕਰਾਂ ਮੈਂ ਕੰਮ। ਡੰਡਿਆਂ ਨਾਲ ਉਧੇੜਾ ਚੰਮ।
ਇਤਨਾ ਸੁਣਕੇ ਸਭ ਤੁਰ ਗਈਆਂ। ਅਪਨੇ-2 ਰਸਤੇ ਪਈਆਂ।
ਓੜਕ ਘਰ ਵਾਲੀ ਵਲ ਆਯਾ। ਆਖ ਦੱਸ ਕੇਹੀ ਇਹ ਮਾਯਾ।
ਕਿੱਥੇ ਹੈ ਮੀਰਾਂ ਹੁਣ ਮੀਆਂ। ਚੰਗੀ ਖਪਨੀ ਇਸ ਦੀ ਸੀਆਂ।
ਦਿਆਂ ਚੂਰਮਾਂ ਕੁੱਟ ਚੰਗੇਰਾ। ਲਤਾਂ ਨਾਲ ਚਹੇ ਦਿਲ ਮੇਰਾ।
ਪਰ ਹੁਣ ਦੱਸ ਵਿੱਚ ਹੈ ਤੇਰੇ। ਚਲਨ ਹੁਣ ਗੁਰਬੱਤੇ ਮੇਰੇ।
ਘੜਾਂ ਵੱਖੀਆਂ ਮੋਢੇ ਤੇਰੇ। ਜੋ ਹਨ ਮੀਏਂ ਦੇ ਵਿਚ ਡੇਰੇ।
ਦਸ ਸ਼ਤਾਬ ਨਾ ਲਾਈ ਦੇਰ। ਛਡੂੰ ਨਹੀਂ ਮੇਰ ਅਰ ਤੇਰ।
ਇਤਨੀ ਖਾਤਰ ਕਰੇਂ ਬਨਾਇ। ਛੋਡੂੰ ਲਾਕੇ ਇਕ ਦਾਇ॥੩੯॥

### ਮਜੂਲਾ ਸਿੰਘ ਦੀ ਸੁਪਤਨੀ

ਦੋਹਰਾ-ਮੇਰੇ ਵਿੱਚ ਨਾ ਕੁਝ ਹੈ, ਗੁੱਸੇ ਹੋਵੇ ਨਾਹਿ।
ਐਵੇਂ ਦਿਲ ਚੰਗਾ ਨਹੀਂ ਮੀਰਾਂ ਦਿਸਦੇ ਮਾਂਹਿ॥੪੦॥

### ਚੌਪਈ

ਐਵੇਂ ਤੁਸੀਂ ਮਰਾਸਨ ਮਾਰੀ। ਘਰ ਆਈ ਦੁਖ ਤੇ ਉਭਾਰੀ।
ਜਿਸ ਪਰ ਅਸੀਂ ਰਹੇ ਸ਼ਰਮਿੰਦੇ। ਘਰ ਘਰ ਜਾਕੇ ਸਾਨੂੰ ਨਿੰਦੇ।
ਮੈਂ ਹਾਂ ਰਾਜੀ ਕੁਝ ਨ ਹੋਇਆ। ਸਾਰਾ ਦੁੱਖ ਦਰਦ ਸਮੋਇਆ।
ਤੁਸੀਂ ਵਡੇ ਨਿਰਦੈ ਹੋ ਭਾਰੇ। ਹਸਦਿਆਂ ਨੂੰ ਹੋ ਮਾਰਨ ਹਾਰੇ।
ਮੈਂ ਤਾਂ ਐਵੇਂ ਹਾਸੀ ਕੀਤਾ। ਜਿਸ ਤੇ ਸੱਚ ਮਰਾਸਨ ਲੀਤਾ।
ਹਾਸੇ ਦਾ ਤੁਮ ਕਰੋ ਤਮਾਸ਼ਾ। ਫੜ ਕੇ ਸੋਟੇ ਦੇਏ ਦਿਲਾਸਾ।
ਚੰਗਾ ਕਰਦੇ ਹੋ ਘਰ ਪਯਾਰ। ਕੁੱਟਨ ਨੂੰ ਹੁੰਦੇ ਹੋ ਤਿਯਾਰ॥੪੧॥

### ਮਜੂਲਾ ਸਿੰਘ

ਦੋਹਰਾ-ਇਹ ਹਾਸਾ ਕਿਸ ਦਾਇ ਦਾ ਕਰਨ ਸਿੱਖੀ ਅੱਜ।
ਧਾਮੜ ਧੂਮੜ ਪਾਉਂਦੀ ਮੀਰਾਂ ਦੇ ਲਾ ਪੱਜ॥੪੨॥

### ਚੌਪਈ

ਮੈਂ ਨਾ ਜਾਣਾ ਐਸਾ ਹਾਸਾ। ਜੋ ਧਰਮੋ ਹੈਗਾ ਇਕ ਵਾਸਾ।
ਅਸੀਂ ਕਹੋ ਮੀਰਾਂ ਦੇ ਨਾਲ। ਕਿਆ ਰਖਦੇ ਹਾਂ ਵਰਤਨ ਭਾਲ।
ਤੈਂ ਜੋ ਇਹ ਘਮੰਡ ਕਮਾਇਆ। ਮੇਰਾ ਦਿਲ ਬਹੁ ਭਾਂਤ ਦੁਖਾਯਾ।
ਇਸ ਦਾ ਫਲ ਹੈ ਪੈਨ ਧਮੁੱਕ। ਨਿਕਲ ਜਾਇ ਪਿੱਠ ਦੀ ਧੁੱਕ।
ਮੁੜਕੇਂ ਕਰੇਂ ਨ ਐਸਾ ਫੇਰ। ਜੋ ਤੈਂ ਕੀਤਾ ਹੋਇ ਦਲੇਰ।

ਮੇਰਾ ਚਿਤ ਚਹੇ ਘੜ ਸੁੱਟਾਂ। ਗੁਤੜੀ ਪੁੱਟਾਂ ਤੇ ਸਿਰ ਕੁੱਟਾਂ।
ਜਿਸ ਤੇ ਲਹ ਜਾਏਗਾ ਚਾਉ। ਫੇਰ ਨ ਮੀਰਾਂ ਲਾਵੈ ਦਾਉ॥੪੩॥

**ਗੁਰ ਬਲਭ ਸਿੰਘ**

ਦੋਹਰਾ-ਇਹ ਤਾਂ ਚੰਗਾ ਪਕੜਿਆ ਨਾਲ ਅਵੇਗੀ ਨਾਰ।
ਦੇਕੇ ਦਬਕਾ ਮਾਰ ਦਾ ਲੀਨੀ ਤੁਰਤ ਸੁਧਾਰ॥੪੪॥

**ਚੌਪਈ**

ਕੈਸੇ ਫੰਧ ਚਲਾਉਨ ਯਾਰੋ। ਦੇਵਨ ਮਰਦਾਂ ਘਰ ਬਾਰੋ।
ਖੇਡਨ ਹਾਲ ਨਿਹਾਲ ਦਸ ਉਨ। ਝੂਠੋਂ ਸੱਚ ਕਰਨ ਦਖਲਾਉਨ।
ਜੇ ਇਤਬਾਰ ਇਨਾਂ ਪਰ ਕਰੀਏ। ਤਾਂ ਤੇ ਜੀਵਦਿਆਂ ਹੀ ਮਰੀਏ।
ਕਿਕੁਰ ਇਨ ਕਾ ਹੋਇ ਸੁਧਾਰ। ਉਪਜੈ ਮਨ ਦੇ ਵਿਚ ਵਿਚਾਰ॥੪੫॥

**ਸੈਲਾਨੀ ਸਿੰਘ**

ਦੋਹਰਾ-ਵਿਦਯਾ ਦੀ ਹੈ ਕਮੀ ਸਭੈ ਹੋਰ ਨ ਦੂਜੀ ਬਾਤ।
ਸਾਰੇ ਕਰਮ ਮਲੀਨ ਇਹ ਅਵਿਦਯਾ ਕਰਾਵਤ॥੪੬॥

**ਚੌਪਈ**

ਤਾਂ ਤੇ ਵਿਦਯਾ ਇਨ ਪੜ੍ਹਾਵੋ। ਗੁਰਬਾਣੀ ਵਿਚ ਪ੍ਰੇਮ ਲਗਾਵੋ।
ਜੇ ਸਭ ਗੁਣ ਸਿਖਲਾਓ ਆਪ। ਕਦੀ ਨ ਪਰਸਨ ਦੇਵੇ ਪਾਪ।
ਧਰਮ ਕਰਮ ਜਦ ਚਿਤ ਹੋ ਜਾਊ। ਤਦ ਇਨ ਕੋ ਨਹਿ ਪੀਰ ਸਤਾਊ।
ਜਿਸ ਤੇ ਹੁਣ ਇਸ ਚੁੱਕ ਉਠਾਓ। ਮੇਰੇ ਪਾਸ ਬੁਲਾਕੇ ਲਿਆਉ।
ਤਦ ਤਿਨ ਕਹੀ ਸੁਨੋ ਮਤ ਹੀਨ। ਕਿਉਂ ਤੂੰ ਹੋਇ ਮਹਾਂ ਮਲੀਨ।
ਅਰ ਮੈਨੂੰ ਭੀ ਕੀਤਾ ਖੁਆਰ। ਭੌਂਦਾ ਫਿਰਾਂ ਮਰਾਸਨ ਬਾਰ।
ਚਲ ਹੁਨ ਪਾਸ ਗੁਰੂ ਦੇ ਲਾਲ। ਦੇ ਉਪਦੇਸ਼ ਸੁ ਕਰੇ ਨਿਹਾਲ।
ਇਤਨਾ ਸੁਨਕੇ ਆਈ ਪਾਸ। ਕੀਤਾ ਕੰਮ ਗੁਰੂ ਨੇ ਰਾਸ॥੪੭॥
ਦੋਹਰਾ-ਤਦ ਮੈਂ ਪਾਸ ਬਠਾਇ ਕੇ ਆਦਰ ਨਾਲ ਸੁਨਾਇ।
ਕਹਾ ਸਿਆਣੀ ਤੂੰ ਵਡੀ ਕਯੋਂ ਗਲ ਪਈ ਬਲਾਇ॥੪੮॥

**ਚੌਪਈ**

ਸੁਣ ਬੀਬੀ ਤੂੰ ਵਡ ਪਰਧਾਨ। ਸਭਨਾ ਬਾਤਾਂ ਵਿਚ ਰਕਾਨ।
ਸਾਰਾ ਟੱਬਰ ਤੈਨੂੰ ਚਾਹੇ। ਤੇਰੇ ਉਪਰ ਵਾਰਨ ਵਾਰੇ।
ਅਰ ਤੇਰੇ ਘਰ ਵਾਲਾ ਆਪ। ਕਰੇ ਸਦਾ ਹੀ ਤੇਰਾ ਜਾਪ।
ਫਿਰ ਤੈਂ ਇਹ ਕੀ ਕਰੀ ਖਰਾਬੀ। ਰੂੰਈਂ ਵਿਚ ਲਗਾਇ ਮਤਾਬੀ।
ਫਿਰ ਤੂੰ ਦਸ ਕੌਣ ਵਡਿਆਈ। ਤੈਂ ਇਸ ਬਾਤੋਂ ਭਲਾ ਏ ਕਾਈ।
ਇਸ ਮੇਰੇ ਆਖਨ ਨੂੰ ਸੁਨਕੇ। ਆਈ ਲਾਜੋ ਅਤੇ ਸਿਰ ਧੁਨਕੇ।
ਲਗੀ ਕਹਿਨ ਭਾਈ ਜੀ ਸੱਤ। ਨਾਰਾਂ ਦੀ ਹੈ ਕੁੰਨੀ ਮੱਤ।
ਮੈਂ ਤਾਂ ਅਗੇ ਕੁਝ ਨ ਜਾਣਾ। ਮੇਰਾ ਤਾਂ ਹੈ ਇਹੋ ਟਿਕਾਣਾ।
ਭੱਲਯਾਂ ਦੀ ਹਾਂ ਧੀ ਮੈਂ ਜਾਈ। ਅਰ ਚੰਗਿਆਂ ਦੇ ਘਰ ਵਿਚ ਆਈ।
ਕਿਸੇ ਗਲ ਦੀ ਨਾ ਪਰਵਾਹ। ਅਰ ਨਾ ਰਖਾਂ ਮਨ ਕੁਛ ਚਾਹ।
ਇਹ ਇੱਲਤ ਜੋ ਮੈਥੋਂ ਹੋਈ। ਮੇਰੀ ਨਹੀਂ ਸ਼ਰਾਰਤ ਕੋਈ।
ਭੰਬੋ ਬਰਵਾਲੀ ਨੇ ਆਕੇ। ਕਰਵਾਯਾ ਸਭ ਕੁਛ ਸਖਲਾਕੇ।
ਇਕ ਦਿਨ ਦਾਣੇ ਪੀਸਣ ਆਈ। ਮੈਂ ਦੇ ਪੀੜ੍ਹੀ ਪਾਸ ਬਠਾਈ।
ਗਲਾਂ ਕਰਨ ਲਗੀ ਜਦ ਬਹਿਕੇ। ਕੱਢੀ ਅੱਗ ਬਾਂਸ ਜਿਉ ਖਹਕੇ।
ਕੈਂਹਦੀ ਸੁਣ ਖਾਂ ਸੋਭਾ ਕੌਰੇ। ਤੇਰਾ ਖਸਮ ਨ ਤੈਥੋਂ ਸੌਰੇ।
ਉਹ ਕੀਆ ਤੀਮੀ ਹੈ ਨਿਰ ਬੁੱਧ। ਜਿਨ ਘਰ ਦੇ ਨਾ ਕੀਤੇ ਸੁੱਧ।
ਇਕ ਵੇਰ ਕਾਬੂ ਕਰ ਛੱਡ। ਚੂਹਿਆਂ ਵਾਂਗ ਵਾੜ ਦੇ ਖੁੱਡ।
ਬਿੱਲੀ ਵਾਂਗ ਤੁਧ ਤੇ ਡਰਸਨ। ਤੇਰੇ ਸਨਮੁੱਖ ਗਲ ਨਾ ਕਰਸਨ।
ਜਿਸ ਨੂੰ ਮੈਂ ਫਿਰ ਕਿਹਾ ਨਕਾਣੀ। ਮੈਂ ਤਾਂ ਘਰ ਵਿੱਚ ਇਆਣੀ।
ਫਿਰ ਅਪਨੇ ਵੱਡਿਆਂ ਦੇ ਨਾਲ। ਕਿਕਰ ਖੇਲਾਂ ਐਸੀ ਚਾਲ।
ਜਿਸ ਨੂੰ ਸੁਨਕੇ ਹੱਸੀ ਫੇਰ। ਮੈਂ ਦਸੂੰਗੀ ਗਲਾਂ ਢੇਰ।
ਪਹਿਲਾਂ ਮੀਰਾਂ ਸਿਰ ਕਰ ਲਿਆਉ। ਭੰਨ ਆਕੜਾਂ ਖੇਲ ਦਖਾਉ।
ਪਾ ਦੇ ਧੂਮੜ ਧਾਮੜ ਐਸੀ। ਅਗੇ ਦੇਖੀ ਕਦੇ ਨ ਜੈਸੀ।
ਉਪਰ ਲਿਆ ਫਿਰ ਚੌਂਕੀ। ਖਾਈ ਘਿਉ ਖੰਡ ਬਹੁ ਜੌਕੀ।
ਅਗੇ ਚਿੜੀਆਂ ਦੀ ਕਰ ਖੇਲ। ਨਾਲ ਸੁੱਚੀਆਂ ਲੇਵੀਂ ਮੇਲ।
ਜੱਦ ਘਰ ਵਿਚ ਨਿੱਤ ਢੋਲਕ ਵੱਜੂ। ਸਹੁਰਾ ਤਾਂ ਫਿਰ ਬਾਹਰ ਭੱਜੂ।
ਧਰਮਸਾਲ ਵਿਚ ਲਾਊ ਡੇਰਾ। ਯਾ ਦਰਵਾਜੇ ਕਰੂ ਵਸੇਰਾ।
ਤੇਰਾ ਖਾਵੰਦ ਬਿੱਲੀ ਵਾਂਗ। ਏਧਰ ਉੱਧਰ ਧਰੂ ਪਲਾਂਘ।
ਨਣਦ ਡਰੂ ਕੁਛ ਇਸ ਦਾ ਯਾ। ਉਹ ਇਰਬਜੇ ਮੈਂ ਪਰਪਾਯਾ।
ਤਾ ਕਿਆ ਕਰੂੰ ਮਰੂੰਗੀ ਛੇਤੀ। ਜਿਉਂ ਬਿਨ ਪਾਣੀ ਸੁੱਕੇ ਖੇਤੀ।
ਬੁਢੀ ਸੱਸ ਹੋਇ ਦਿਲਗੀਰ। ਆਪੇ ਮੰਨ ਲਏਗੀ ਪੀਰ।
ਫਿਰ ਤੈਨੂੰ ਕਹੁ ਹੈ ਡਰ ਕਿਸਦਾ। ਹੈ ਬੋਲੇ ਜੋ ਸਨਮੁਖ ਦਿਸਦਾ।
ਜਦ ਉਸ ਪਾਪਨ ਇਹ ਸਖਾਈ। ਤਦ ਮੈਂ ਝਾਟਾ ਪੁਟਿਆ ਭਾਈ।
ਨਹੀਂ ਅਸੀਂ ਕੀ ਜਾਣਾ ਪੀਰ। ਜਿਸ ਤੇ ਮੇਰੀ ਨਾ ਤਕਸੀਰ॥੪੯॥

**ਸੈਲਾਨੀ ਸਿੰਘ**

ਦੋਹਰਾ-ਕਹੋ ਮਜੂਲਾ ਸਿੰਘ ਜੀ ਉਘੜ ਆਇਆ ਭੇਤ।
ਦਿੱਤਾ ਕਹੋ ਬਚਾਇ ਮੈਂ ਗਧਿਆਂ ਕੋਲੋਂ ਖੇਤ॥੫੦॥

**ਚੌਪਈ**

ਸੁਣਿਆ ਤੈਂ ਹੈ ਅਪਨੇ ਕੰਨੀ। ਪੀਰ ਦੀ ਕਿਉਂ ਮੰਨਤ ਮੰਨੀ।
ਇਹ ਵਿਚਾਰੀ ਸੀ ਅਨਜਾਨ। ਚਾਹੇ ਚੰਗਾ ਪੈਨਹਣ ਖਾਣ।
ਆਵੇ ਹੋਰ ਨਾ ਕੋਈ ਢੰਗ। ਜਿਸ ਤੇ ਮਨ ਵਿਚ ਰੈਂਹਦੀ ਤੰਗ।
ਤਦੋ ਮੱਕਾਰ ਆਇ ਬਰਵਾਲੀ। ਇਹ ਸੂਰਤ ਸੀ ਤੁਰਤ ਨਿਕਾਲੀ।
ਜਿਸ ਪਰ ਭੰਬੋ ਇਹ ਭੁਲਾਈ। ਅਪਨੀ ਚਰਖੀ ਚਾਇ ਚੜਾਈ।
ਲੈ ਹੁਣ ਏਹ ਕਰੀਂ ਤੂੰ ਅਗੇ। ਜੇਕਰ ਮੇਰੇ ਆਖੇ ਲਗੇਂ।
ਇਸ ਨੂੰ ਰਖੀਂ ਸਦ ਹੀ ਰਾਜ਼ੀ। ਚੰਗਾ ਬਸਤਰ ਰੋਟੀ ਤਾਜ਼ੀ।
ਖਾਏ ਪਹਿਰੇ ਮੌਜ ਉਡਾਏ। ਘਰ ਦਾ ਦੇਖ ਨ ਕੋ ਕਣਸਾਏ।
ਅਰ ਭੰਬੋ ਫਿਰ ਨਾ ਆਵੇ। ਬਾਰ ਬਾਰ ਨਾ ਫੇਰੇ ਪਾਵੇ।

ਘਰ ਦੇ ਵਿਚ ਨ ਪਾਉਨ ਪੈਰ। ਫੇਰ ਰਹੇਗੀ ਅਗੋਂ ਖੈਰ।
ਅਰ ਤੂੰ ਇਸ ਨੂੰ ਕੁਝ ਪੜ੍ਹਾਉ। ਬਾਲ ਬੋਧ ਸ਼ਹਿਰੋਂ ਮੰਗਵਾਉ।
ਜਦ ਪੜ੍ਹ ਜਾਵੇ ਤਦ ਇਸ ਤਾਂਈ। ਪੰਜ ਗ੍ਰੰਥੀ ਚਾਇ ਪੜ੍ਹਾਂਈ।
ਜਪਜੀ ਯਾਦ ਕਰਾਂਈ ਸਾਰੀ। ਰਹੁਰਾਸ ਦੀ ਕਰੀਂ ਤਿਯਾਰੀ।
ਕੋਠੇ ਉਪਰ ਪਾਉ ਚੁਬਾਰਾ। ਜੋ ਸਭਨਾਂ ਤੇ ਹੋਇ ਨਯਾਰਾ।
ਉਸ ਵਿਚ ਗੁਰੂ ਗ੍ਰੰਥ ਪ੍ਰਕਾਸ਼। ਕਰਦੇ ਮੰਨਦੇ ਨਾਲ ਹੁਲਾਸ।
ਜਦ ਇਹ ਉਠੇ ਵੱਡੀ ਸਵੇਰ। ਇਸ਼ਨਾਨ ਪਾਠ ਦੇ ਮਗਰੋਂ ਫੇਰ।
ਜਾਇ ਹਜ਼ੂਰ ਨਿਵਾਵੇ ਸੀਸ। ਜਿਸ ਤੇ ਤੁੱਠੇਗਾ ਜਗਦੀਸ਼।
ਕਰੋ ਪਾਠ ਜਿਤਨਾ ਹੋ ਸੱਕੇ। ਨਾਲ ਖੁਸ਼ੀ ਦੇ ਮਨ ਨਹਿ ਅੱਕੇ।
ਫਿਰ ਘਰ ਦਾ ਸਭ ਕੰਮ ਕਰਾਈ। ਮਨ ਮੱਟੂ ਕਰਨਾ ਨਹਿ ਬਠਾਇ।
ਸੀਉਨ ਅਤੇ ਪਰੋਵਨ ਕਰਦੀ। ਯਾਦ ਕਰੇ ਬਾਣੀ ਗੁਰਘਰ ਦੀ।
ਜਿਸ ਤੇ ਆਵੇ ਇਸੇ ਸੁਮੱਤ। ਦੂਰ ਹੋਇ ਸੀ ਸਗਲ ਕੁੱਮਤ।
ਇਸ ਤੇ ਮੀਰਾਂ ਮੜੀਆਂ ਫੇਰ। ਨਸਨ ਘਰ ਤੇ ਬਿਨ ਦੇਰ॥੫੧॥

**ਮਜੂਲਾ ਸਿੰਘ**

ਦੋਹਰਾ-ਤੈਂ ਤਾਂ ਸਿੰਘ ਉਜਾੜਿਆ ਦਿਤਾ ਧਾਮ ਵਸਾਇ।
ਤੇਰਾ ਕੀਤਾ ਜਨਮ ਤਕ ਕਿਕੁਰ ਦਿਆਂ ਭੁਲਾਇ॥੫੨॥

**ਚੌਪਈ**

ਗੁਰਮੁਖ ਲੋਗ ਦਾ ਜੋ ਮੇਲ। ਹੁੰਦਾ ਹੈ ਸੁਖਦਾਈ ਖੇਲ।
ਜਿਸ ਤੇ ਲੋਗ ਇਹੋ ਹਨ ਦਸਦੇ। ਹਸਦਿਆਂ ਦੇ ਹੀ ਹਨ ਘਰ ਵਸਦੇ।
ਜਿਸ ਤੇ ਤੈਂ ਬਾਤਾਂ ਦੇ ਨਾਲ। ਲਾਹਿਆ ਸਾਡੇ ਗਲੋਂ ਜੰਜਾਲ।
ਪਰ ਹੁਣ ਜੋ ਕੁਝ ਹੋਰ ਉਪਾਉ। ਸੋ ਭੀ ਸਾਨੂੰ ਆਖ ਸੁਨਾਉ।
ਅਰ ਬਾਕੀ ਜੋ ਹੈ ਕੁਝ ਸਿਖਿਆ। ਸੋ ਭੀ ਦੇਹ ਅਸਾਨੂੰ ਦਿਖਯਾ।
ਜਿਸ ਤੇ ਮੁੜਕੇ ਨਾ ਭਟਕਾਈਏ। ਮੜੀ ਮਸਾਣੀ ਪਰ ਨਾਂ ਜਾਈਏ।
ਉਹ ਭੀ ਕਰਦੇ ਉਪਕਾਰ। ਸਾਨੂੰ ਮੇਲਯਾ ਤੂੰ ਕਰਤਾਰ।
ਫੇਰ ਸੱਬਬਾਂ ਦੇ ਹਨ ਮੇਲੇ। ਮੁੜਕੇ ਹੋਨ ਕਹੋ ਕਿਸ ਵੇਲੇ॥੫੩॥

**ਸੈਲਾਨੀ ਸਿੰਘ**

ਦੋਹਰਾ-ਦੀਖਯਾ, ਦੇਣੇ ਜੋਗ ਨ ਮੈਂ ਨਹੀਂ ਪਯਾਰੇ ਮਿੱਤ।
ਦੀਖਯਾ ਗੁਰੂ ਗ੍ਰੰਥ ਦੀ ਧਰੋ ਆਪਣੇ ਚਿੱਤ॥੫੪॥

**ਚੌਪਈ**

ਅਸੀਂ ਸਭ ਆਪਸ ਵਿਚ ਭਾਈ। ਮਾਂਹ ਮੋਠ ਮੈਂ ਕਿਯਾ ਵਡਿਆਈ।
ਸਾਡਾ ਸਭ ਦਾ ਮਾਲਕ ਇੱਕਾ। ਜਿਸ ਨੂੰ ਯਸ਼ ਦਾ ਮਿਲਿਯਾ ਟਿੱਕਾ।
ਗੁਰੂ ਗੋਬਿੰਦ ਸਿੰਘ ਜਿਸ ਦਾ ਨਾਉਂ। ਜਿਸ ਤੇ ਭੂਲਿਆ ਹੋਰ ਨਾ ਥਾਉਂ।
ਉਸ ਦਾ ਦਸਿਆ ਗੁਰੂ ਗ੍ਰੰਥ। ਜਿਸ ਨੂੰ ਮੰਨੇ ਸਾਰਾ ਪੰਥ।
ਉਸ ਦੇ ਸੁਣ ਸਾਰੇ ਉਪਦੇਸ਼। ਮਨ ਦੇ ਜਾਸਨ ਨਿਕਲ ਕਲੇਸ਼।
ਉਸ ਤੇ ਬਿਨਾ ਹੋਰ ਜੋ ਬਾਣੀ। ਗੁਰਮੱਤ ਉਲਟੀ ਰਚੀ ਕਹਾਣੀ।
ਤਿਸ ਨੂੰ ਸੁਨੀ ਨਾ ਕੰਨੀ ਭੁੱਲ। ਤਿਸਤੇ ਨਿਸਚਾ ਜਾਵੇ ਡੁੱਲ।
ਗੋਰ ਕਰੀ ਅਰ ਤੀਰਥ ਬਾਰੇ। ਚਾਇ ਵਹਾਏ ਬਾਗਰ ਖਾਰੇ।
ਤੂੰ ਭੀ ਬੀਬੀ ਸੋਭਾ ਕੌਰੇ। ਫਿਰ ਨਾ ਹੋਈ ਡੋਰੇ ਭੋਰੇ।
ਸੜੀ ਸੀਤਲਾ ਵਲ ਨ ਜਾਂਈ। ਬਾਸੀ ਰੋਟੀ ਮੂਲ ਨਾ ਖਾਈਂ।
ਗੁਰਬਾਣੀ ਦਾ ਕਰਨਾ ਜਾਪ। ਕਰੇ ਨ ਮੁੜਕੇ ਪਰਸੂ ਪਾਪ।
ਪਰ ਜੋ ਭੁੱਲ ਤੁਸਾਂ ਨੇ ਕੀਤੀ। ਸੋ ਹੋ ਚੁਕੀ ਬਾਤ ਜੋ ਬੀਤੀ।
ਤਾਂ ਤੇ ਅੰਮ੍ਰਿਤ ਕੀਜੋ ਪਾਨ। ਜਿਸ ਤੇ ਹੋਵੇਗੀ ਕਲਯਾਨ।
ਖੂਬ ਸਜਾਉ ਕੜੇ ਕਛਹਰੇ। ਸਜ ਕਰ ਸਿੰਘ ਉਡਾਓ ਲਹਰੇ।
ਜਿਸ ਨੂੰ ਸੁਨਕੇ ਟੱਬਰ ਸਾਰਾ। ਹੋਇ ਖੜਾ ਫਿਰ ਤਿਆਰ ਬੜਾ ਸਾਰਾ।
ਤੁਰਤ ਜਿਨਾਂ ਨੂੰ ਰੀਤੀ ਨਾਲ। ਅੰਮ੍ਰਿਤ ਦਿਤਾ ਤਦੋਂ ਪਿਆਲ।
ਫਿਰ ਉਪਦੇਸ਼ ਸੁਨਾਇਆ ਸਾਰਾ। ਕੁੱਲਾਂ ਬਿਥਯਾ ਕਰੋ ਨਹਾਰਾ।
ਕੁੜੀ ਨੜੀ ਮਾਰ ਹੈ ਜੋਈ। ਮੀਣਾਂ ਅਤੇ ਮਸੰਦੀ ਕੋਈ।
ਉਸ ਦੇ ਨਾਲ ਨ ਕਰਨਾ ਮੇਲਾ। ਨਾ ਕੁਝ ਦੇਣਾ ਪੈਸਾ ਧੇਲਾ।
ਕੇਸਾਂ ਦੀ ਰਖਿਆ ਸੁਣ ਕਰਨੀ। ਪੂਰੀ ਰਹਤ ਪ੍ਰੇਮ ਸੇ ਧਰਨੀ।
ਤਾਂ ਇਨ ਛਕ ਲਏ ਅੰਮ੍ਰਿਤ ਗੁਰ ਦੇ। ਜਾਗੇ ਭਾਗ ਜਿਨਾਂ ਦੇ ਧੁਰਦੇ।
ਆਏ ਘਰ ਤੇ ਬਾਹਰ ਜਦੋਂ। ਦੇਖਨ ਲੋਗ ਨਗਰ ਦੇ ਤਦੋਂ।
ਸਭ ਦੇ ਚਿਹਰੇ ਭਖਦੀ ਲਾਲੀ। ਚੜ੍ਹੀ ਸਭਨਾਂ ਦੇ ਅੱਧਕ ਕੁਮਾਲੀ।
ਹੋਇ ਹੈਰਾਨ ਗਿਆ ਤਾਂ ਪਿੰਡ। ਸ਼ਰਮ ਮਰੇ ਸਿਰ ਜਿਨਕੇ ਟਿੰਡ।
ਲਗੇ ਕਹਨ ਮਜੂਲਾ ਹਰਿ ਜੀ। ਦੇਖੋ ਪਾਇ ਗੁਰੂ ਦੀ ਮਰਜੀ।
ਹੋਇ ਗਿਆ ਹੈ ਹੋਣੇ ਜੋਰ। ਚੜ੍ਹਿਆ ਰੂਪ ਜਿਵੇਂ ਹੋ ਮੋਰ।
ਇਸ ਨੂੰ ਸੁਨਕੇ ਸਿੰਘ ਉਚਾਰੀ। ਅਹੋ ਚੁਰਾਸੀ ਕੀ ਮਤ ਮਾਰੀ।
ਭਰਪੂਰ ਸਿੰਘ ਹੈ ਮੇਰਾ ਨਾਮ। ਗੁਰ ਪਗ ਭੀਤਰ ਹੈ ਸਿਸਰਾਮ।
ਤੁਸੀਂ ਵਡੇ ਹੋ ਮੂਰਖ ਲੋਗ। ਜਿਸ ਤੇ ਅੰਮ੍ਰਿਤ ਦੇ ਨਹਿ ਜੋਗ।
ਜੇ ਜਾਗੇ ਹਨ ਭਾਗ ਤੁਮਾਰੇ। ਤਾਂ ਜਹਾਜ ਚੜ੍ਹੋ ਹੋ ਵਹੁ ਪਾਰੇ।
ਜਿਸ ਪਰ ਸਾਰਾ ਨਗਰ ਉਦਾਰ। ਅੰਮ੍ਰਿਤ ਪਰ ਹੋ ਗਿਆ ਤਿਆਰ।
ਲਗੀ ਰੌਣਕ ਸੀ ਤਦ ਐਸੀ। ਅਗੇ ਦੇਖੀ ਨਾ ਸੀ ਜੈਸੀ।
ਹੋ ਭਾਈ ਪਾਵਨ ਜੱਫੇ। ਖੂਬ ਕੜਾਹ ਦੇ ਲਾਵਨ ਗੱਫੇ।
ਜਿਸ ਨੂੰ ਦੇਖੇ ਵਧਿਆ ਮਨ ਚਾਉ। ਵਾਹਿਗੁਰੂ ਦੀ ਫਤੇ ਬੁਲਾਉ।
ਇਹ ਇਕ ਕੰਮ ਹੋਰ ਮੈਂ ਕੀਤਾ। ਤਦ ਫਿਰ ਅਪਨਾ ਰਸਤਾ ਲੀਤਾ॥੫੫॥

**ਗੁਰਬਲਭ ਸਿੰਘ**

ਦੋਹਰਾ-ਧੰਨ ਪਯਾਰੇ ਸਜਨਾ ਤੈਂ ਕੀਤਾ ਜੋ ਕੰਮ।
ਪੂਰਾ ਨਾ ਹੋਂਵਦਾ ਲੱਖਾਂ ਖਰਚੇ ਦੰਮ॥੫੬॥
ਇਕ ਸਧਾਰਨ ਕਾਰਨੇ ਤੇਰਾ ਉਦੱਮ ਜੋਇ।
ਉਸ ਦੇ ਬਦਲੇ ਨਗ੍ਰ ਜੀ ਤਰਿਯਾ ਗੁਰਮੁਖ ਹੋਇ॥੫੭॥
ਤੇਰੇ ਵਾਂਗਰ ਹੋਰ ਜੇ ਕਰਸਨ ਪੁਰਖ ਉਦਾਰ।
ਸੱਚ ਕਹਾਂ ਤਦ ਸਹਜ ਹੀ ਹੋਵੇ ਪੰਥ ਸੁਧਾਰ॥੫੮॥

**ਇਤੀ ਮੀਰਾਂ ਮਨੌਤ ਸਮਾਪਤੰ**

# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ਼ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ)
9855559193

## *ਕਾਂਡ ਦੂਜਾ*
## *ਸਾਹਿਬਜ਼ਾਦੇ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਦੀ ਸ਼ਹੀਦੀ*

### *ਮਾਤਾ ਗੁਜਰੀ ਵਲੋਂ ਬੱਚਿਆਂ ਨੂੰ ਜਾਣ ਲਈ ਤਿਆਰ ਕਰਨਾ*

ਹੁਕਮ ਮੰਨ ਅਕਾਲ ਦਾ ਮਾਂ ਗੁਜਰੀ,
ਦੋਵੇਂ ਲਾਲਾਂ ਦੇ ਤਾਈਂ ਤਿਆਰ ਕਰਦੀ।
ਕੰਘਾ ਕੇਸਾਂ ਨੂੰ ਕੀਤਾ, ਦਸਤਾਰ ਬੰਨ੍ਹੀ,
ਚੁੰਮ ਚੁੰਮ ਕੇ ਬਹੁਤ ਪਿਆਰ ਕਰਦੀ।
ਕਲਗੀ ਦੋਹਾਂ ਦੇ ਸੀਸ ਸਜਾਇ ਦਿੱਤੀ,
ਚਾਓ ਲਾਡ ਸੀ ਸਭੋ ਪਰਕਾਰ ਕਰਦੀ।
ਵਿੰਹਦੀ ਦੂਲ੍ਹੇ ਬਣਾਇਕੇ ਪੋਤਿਆਂ ਨੂੰ,
ਜਾਨ ਦੋਹਾਂ ਦੇ ਉੱਤੇ ਨਿਸਾਰ ਕਰਦੀ।
ਜਾਓ ਬੱਚਿਓ ਲਾੜੀ ਉਡੀਕਦੀ ਏ,
ਉਹਨੂੰ ਵਰਨ ਥੀਂ ਜ਼ਰਾ ਘਬਰਾਵਣਾ ਨਾ।
ਹਸ਼ਰ ਤੀਕ ਜਿਸ ਲਾੜੀ ਨੇ ਸਾਥ ਦੇਣਾ,
ਕਦੇ ਉਸਤੋਂ ਮੁੱਖ ਭਵਾਵਣਾ ਨਾ।

### *ਮਾਤਾ ਗੁਜਰੀ ਦੀਆਂ ਅੱਖਾਂ ਵਿੱਚ ਹੰਝੂ ਵੇਖਕੇ ਪੋਤਰਿਆਂ ਵੱਲੋਂ ਦਿਲਾਸਾ ਦੇਣਾ*

ਦੀਦੇ-ਤਰ ਹੋਈ ਵੇਖੀ ਮਾਤ ਗੁਜਰੀ,
ਦੋਵੇਂ ਪੋਤਰੇ ਧੀਰ ਬੰਨ੍ਹਾਉਣ ਲੱਗੇ।
ਚਿਪਕ ਨਾਲ ਕਲੇਜੇ ਦੇ ਵੇਲ ਵਾਂਗੂੰ,
ਦਰਦੇ ਦਿਲ ਦੇ ਤਾਈਂ ਘਟਾਉਣ ਲੱਗੇ।
ਗੁੜ੍ਹਤੀ ਰਹੀ ਪਿਲਾਉਂਦੀ ਜੋ ਤਿੰਨ ਦਿਨ ਤੋਂ,
ਮੁੜ ਮੁੜ ਦਾਦੀ ਨੂੰ ਯਾਦ ਕਰਵਾਉਣ ਲੱਗੇ।
ਨਾ ਇਹ ਜਾਮ-ਏ-ਸ਼ਹਾਦਤ ਕਰੋ ਕੌੜਾ,
ਹੱਥ ਜੋੜ ਕੇ ਵਾਸਤੇ ਪਾਉਣ ਲੱਗੇ।
ਦਿਓ ਆਗਿਆ ਅਤੇ ਅਸੀਸ ਸਾਨੂੰ,
ਜਿੰਦਾਂ ਧਰਮ ਦੇ ਲਈ ਕੁਰਬਾਨ ਕਰੀਏ।
ਜਬ੍ਰੋ-ਜ਼ੁਲਮ ਦਾ ਤੁਖ਼ਮ ਮਿਟਾਇ ਕੇ ਤੇ,
ਉੱਚਾ ਪੰਥ ਦਾ ਨਾਮੋ-ਨਿਸ਼ਾਨ ਕਰੀਏ।

### *ਦਾਦੀ ਵੱਲੋਂ ਦੋਵੇਂ ਪੋਤਰਿਆਂ ਨੂੰ ਵਿਦਾ ਕਰਨਾ*

ਚੜ੍ਹਦੀ ਕਲਾ ਵਿੱਚ ਵੇਖ ਕੇ ਪੋਤਿਆਂ ਨੂੰ,
ਦਾਦੀ ਦਾਤੇ ਦਾ ਸ਼ੁਕਰ ਗੁਜ਼ਾਰਦੀ ਸੀ।
ਭਾਣਾ ਸਾਹਿਬ ਦਾ ਮੰਨ ਕੇ ਬਹੁਤ ਮੀਠਾ,
ਮਨੋਂ ਮੋਹ ਦੇ ਤਾਈਂ ਵਿਸਾਰਦੀ ਸੀ।
ਹੱਥੀਂ ਆਪਣੇ ਦੋਹਾਂ ਨੂੰ ਵਿਦਾ ਕਰਕੇ,
ਮੂੰਹੋਂ ਨਾਨਕ ਨਾਮ ਚਿਤਾਰਦੀ ਸੀ।
ਜੋੜੀ ਟੁਰੀ ਜਾਵੇ ਪਿਆਰੇ ਪੋਤਿਆਂ ਦੀ,
ਚੜ੍ਹ ਕੇ ਬੁਰਜ ਦੇ ਉੱਤੇ ਨਿਹਾਰਦੀ ਸੀ।
ਪਹੁੰਚੇ ਵਿੱਚ ਕਚਹਿਰੀ ਦੇ ਸਾਹਿਬਜ਼ਾਦੇ,
ਦਾਦੀ ਮਾਂ ਦੀ ਅੱਖੀਓਂ ਦੂਰ ਹੋਏ।
ਹੈ ਨਾ ਚਿਹਰਿਆਂ ਉੱਤੇ ਮਲਾਲ ਕੋਈ,
ਦੋਵੇਂ ਵਾਂਗ ਖ਼ੁਰਸ਼ੀਦ ਜ਼ਹੂਰ ਹੋਏ।

### *13 ਪੋਹ ਦੀ ਸਵੇਰ ਸਾਹਿਬਜ਼ਾਦਿਆਂ ਦਾ ਕਚਹਿਰੀ ਪਹੁੰਚਣਾ*

ਆਏ ਵਿੱਚ ਕਚਹਿਰੀ ਜਾਂ ਲਾਲ ਦੋਵੇਂ,

ਸਾਰਾ ਸ਼ਹਿਰ ਸਰਹਿੰਦ ਸਿਧਾਇ ਗਿਆ।
ਸ਼ੈਖੋ ਸ਼ਾਬ ਸਭ ਹੁੰਮ ਹੁੰਮਾ ਪਹੁੰਚੇ,
ਸੂਬਾ ਵੇਖ ਮਖ਼ਲੂਕ ਘਬਰਾਇ ਗਿਆ।
ਪੰਛੀ ਬੈਠਗੇ ਆਇ ਬਨੇਰਿਆਂ 'ਤੇ,
ਕੋਈ ਅਜਬ ਸਨਾਟਾ ਸੀ ਛਾਇ ਗਿਆ।
ਪਵਨ ਦੇਵ ਸੀ ਚਾਲ ਵਿਸਾਰ ਬੈਠਾ,
ਆਫ਼ਤਾਬ ਵੀ ਜਾਪੇ ਸ਼ਰਮਾਇ ਗਿਆ।
ਚੌਦਾਂ ਤੁਬਕ ਦੇ ਦੇਵਤੇ ਵਿਹਣ ਲੱਗੇ,
ਕੈਸੀ ਸਿਤਮ ਦੀ ਅੱਜ ਇੰਤਹਾ ਹੋਣੀ।
ਧਰਤ ਉਤੋਂ ਇਨਸਾਫ਼ ਨੇ ਮੁੱਕ ਜਾਣਾ,
ਹਸ਼ਰ ਤੀਕ ਨਾ ਐਸੀ ਖ਼ਤਾ ਹੋਣੀ।

### *ਜਲਾਦਾਂ ਵੱਲੋਂ ਸਾਹਿਬਜ਼ਾਦਿਆਂ ਨੂੰ ਪਕੜ ਕੇ ਲਿਜਾਣ ਦੀ ਕੋਸ਼ਿਸ਼ ਕਰਨੀ*

ਪਾਇ ਕਾਜ਼ੀ ਦਾ ਹੁਕਮ ਜਲਾਦ ਦੋਵੇਂ,
ਬਾਹੋਂ ਬਾਲਾਂ ਨੂੰ ਪਕੜ ਲਿਜਾਣ ਲੱਗੇ।
ਝਪਟ ਮਾਰ ਕੇ ਹੱਥ ਛੁਡਵਾਇ ਲੈਂਦੇ,
ਸੱਚੇ ਸਿਦਕ ਦਾ ਸਬਕ ਸਿਖਾਣ ਲੱਗੇ।
ਖ਼ੁਸ਼ੀ ਖ਼ੁਸ਼ੀ ਸ਼ਹੀਦੀ ਦਾ ਜਾਮ ਪੀਣਾ,
ਪੀਤੇ ਪਾਹੁਲ ਦੀ ਕਸਮ ਨਿਭਾਣ ਲੱਗੇ।
ਹੱਸਦੇ ਖੇਡਦੇ ਹੱਥਾਂ 'ਚ ਹੱਥ ਪਾ ਕੇ,
ਦੋਵੇਂ ਵੱਲ ਫ਼ਿਰਦੌਸ ਦੇ ਜਾਣ ਲੱਗੇ।
ਅੱਗੇ ਅੱਗੇ ਸ਼ਹਿਜ਼ਾਦੇ ਜਲਾਦ ਪਿੱਛੇ,
ਕੋਈ ਵੱਖਰੀ ਰੀਤ ਚਲਾਇ ਦਿੱਤੀ।
ਇਕ ਵਾਰ ਫਿਰ ਬਜ਼ਮ-ਏ-ਜਹਾਂ ਅੰਦਰ,
ਇੱਜ਼ਤ ਸੂਬੇ ਦੀ ਖ਼ਾਕ ਮਿਲਾਇ ਦਿੱਤੀ।

### *ਨਵਾਬ ਅਤੇ ਲੋਕਾਂ ਦੀ ਹੈਰਾਨੀ*

ਐਸਾ ਸ਼ੌਕ-ਏ-ਸ਼ਹਾਦਤ ਤੱਕਿਆ ਜਾਂ,
ਅਰਸ਼ੋਂ ਦੇਵਤੇ ਪੁਸ਼ਪ ਬਰਸਾਉਣ ਲੱਗੇ।
ਐਸੇ ਆਸ਼ਿਕਿ ਸਾਦਿਕ ਨਹੀਂ ਡਿੱਠੇ,
ਵੈਰੀ ਮੀਤ ਮੂੰਹ ਉਂਗਲਾਂ ਪਾਉਣ ਲੱਗੇ।
ਸੁੱਚਾ ਨੰਦ, ਵਜੀਦ ਖ਼ਾਂ ਸਣੇ ਕਾਜ਼ੀ,
ਸਾਰੀ ਖ਼ਲਕ ਤੋਂ ਮੂੰਹ ਛੁਪਾਉਣ ਲੱਗੇ।
ਦੋਵੇਂ ਸ਼ਾਹੀ ਜਲਾਦ ਵੀ ਕੰਬ ਉੱਠੇ,
ਕਿਸੇ ਰੌਜ਼ ਦੇ ਡਰੋਂ ਘਬਰਾਉਣ ਲੱਗੇ।
ਖੜ੍ਹੇ ਆਣ ਉਸ ਜਗ੍ਹਾ 'ਤੇ ਬਾਲ ਦੋਵੇਂ,
ਜਿਥੇ ਪੀਣਾ ਸ਼ਹੀਦੀ ਦਾ ਜਾਮ ਹੈ ਸੀ।
ਹਸ਼ਰ ਤੀਕ ਜਿਥੇ ਮੇਲੇ ਲੱਗਣੇ ਸੀ,
ਹੋਣਾ ਜ਼ੁਲਮ ਦਾ ਇਖ਼ਤਿਤਾਮ ਹੈ ਸੀ।

### *ਦੀਵਾਰ ਵਿਚ ਚਿਣਨ ਤੋਂ ਪਹਿਲਾਂ ਸੂਬੇ ਵੱਲੋਂ ਬੱਚਿਆਂ ਨੂੰ ਫਿਰ ਪੁੱਛਣਾ*

ਐਸੀ ਵੇਖ ਬਹਾਦਰੀ ਬੱਚਿਆਂ ਦੀ,
ਸੂਬਾ ਭੁੱਲਿਆ ਸਭੇ ਹੁਸ਼ਿਆਰੀਆਂ ਨੂੰ।
ਨੀਵਾਂ ਸੀਸ ਕਰ ਖੜ੍ਹਾ ਸਨਮੁੱਖ ਜਾ ਕੇ,
ਲੱਗਾ ਲਾਲਚ ਦੇਣ ਜੁਝਾਰੀਆਂ ਨੂੰ।
"ਅਜੇ ਹਈ ਵੇਲਾ ਆਖੇ ਲੱਗ ਜਾਵੋ,
ਕਰੋ ਖ਼ਾਕ ਨਾ ਜਿੰਦਾਂ ਪਿਆਰੀਆਂ ਨੂੰ।
ਮੰਨੋ ਈਨ ਤੇ ਹੋਇ ਸੁਲਤਾਨ ਬੈਠੋ,
ਬਖ਼ਸ਼ ਦਿਆਂਗੇ ਗ਼ਲਤੀਆਂ ਸਾਰੀਆਂ ਨੂੰ।"
ਗ਼ਜ਼ਬਨਾਕ ਹੋ ਸੂਬੇ ਨੂੰ ਕਹਿਣ ਲੱਗੇ,
ਭਾਰੀ ਹੋ ਗਈ ਪਾਪਾਂ ਦੀ ਪੰਡ ਤੇਰੀ।
ਹੱਸ ਹੱਸ ਕੇ ਸਹਾਂਗੇ ਸਿਤਮ ਸਾਰੇ,
ਤਦੇ ਟੁੱਟੇਗੀ ਸੂਬਿਆਂ ਕੰਡ ਤੇਰੀ।

### *ਸੂਬੇ ਦਾ ਸ਼ਰਮ ਦੇ ਮਾਰੇ ਚਲੇ ਜਾਣਾ*

ਸੁਣ ਕੇ ਐਡ ਫਿਟਕਾਰ ਸ਼ਹਿਜ਼ਾਦਿਆਂ ਤੋਂ,
ਸੂਬਾ ਸ਼ਰਮ ਥੀਂ ਮੂੰਹ ਛੁਪਾਇ ਗਿਆ।
ਚਿਣੋ ਕੰਧ ਦੇ ਵਿੱਚ ਨਾ ਦੇਰ ਲਾਓ,
ਸ਼ਾਹੀ ਸਜ਼ਾ ਦਾ ਹੁਕਮ ਫ਼ੁਰਮਾਇ ਗਿਆ।
ਭਰੀ ਸਭਾ ਨੂੰ ਛੱਡ ਅਲੋਪ ਹੋਇਆ,
ਕਾਜ਼ੀ ਤਾਈਂ, ਮੁਖਤਾਰ ਬਣਾਇ ਗਿਆ।
ਲੱਗੇ ਚਿਣਨ ਦੀਵਾਰ ਜੱਲਾਦ ਦੋਵੇਂ,
ਸਾਰਾ ਸ਼ਹਿਰ ਸੀ ਉਮਡ ਕੇ ਆਇ ਗਿਆ।
ਖੜ੍ਹੇ ਦੋਵੇਂ ਅਡੋਲ ਜਾਂ-ਬਾਜ਼ ਪੂਰੇ,
ਜਾਹਿਲ ਇੱਟ ਤੇ ਇੱਟ ਲਗਾਈ ਜਾਂਦੇ।
ਹੈ ਨਾ ਚਿਹਰਿਆਂ ਦੇ ਉੱਤੇ ਸ਼ਿਕਨ ਕੋਈ,
ਗੱਜ ਗੱਜ ਕੇ ਫ਼ਤਹਿ ਬੁਲਾਈ ਜਾਂਦੇ।

### *ਦੀਵਾਰ ਦੀ ਉਸਾਰੀ ਜਾਰੀ ਰਹਿਣੀ*

ਕਾਜ਼ੀ ਸਾਹਮਣੇ ਸ਼ਾਹੀ ਜੱਲਾਦ ਦੋਵੇਂ,

ਠੋਕ ਠੋਕ ਕੇ ਇੱਟ ਲਗਾ ਰਹੇ ਸੀ।
ਖੜੇ ਵਿੱਚ ਦੀਵਾਰ ਦੇ ਬਾਲ ਦੋਵੇਂ,
ਅਰਜਨ, ਤੇਗ਼ ਗੋਬਿੰਦ ਧਿਆ ਰਹੇ ਸੀ।
ਸੀਸ ਜਾਏ ਪਰ ਜ਼ੁਲਮ ਥੀਂ ਝੁਕਣਾ ਨਾ,
ਇਹੋ ਸਭਨ ਦੇ ਤਾਈਂ ਸਿਖਾ ਰਹੇ ਸੀ।
ਚਿਹਰੇ ਫ਼ਖ਼ਰ ਥੀਂ ਭਾਨ ਜਿਉਂ ਚਮਕਦੇ ਸੀ,
ਮੁਗ਼ਲ ਰਾਜ ਦੀ ਜੜ੍ਹਾਂ ਹਿਲਾ ਰਹੇ ਸੀ।
ਸਿਤਮਗਰਾਂ ਦਾ ਵੇਖਕੇ ਸਿਤਮ ਡਾਢਾ,
ਖ਼ੁਦਾ ਖ਼ੁਦ ਡਾਢਾ ਸ਼ਰਮਸਾਰ ਹੋਇਆ।
ਡੋਲਣ ਲੱਗਿਆ ਕੇਰਾਂ ਬ੍ਰਹਿਮੰਡ ਸਾਰਾ,
ਔਖਾ ਚੁੱਕਣਾ ਜ਼ੁਲਮ ਦਾ ਭਾਰ ਹੋਇਆ।

### *ਕੰਧ ਦਾ ਉੱਚੀ ਹੋਈ ਜਾਣਾ*

ਸੂਰਜ ਚੜ੍ਹੀ ਜਾਂਦਾ, ਭੀੜ ਵਧੀ ਜਾਂਦੀ।
ਜ਼ਾਲਿਮ ਜ਼ੁਲਮ ਦੀ ਹੱਦ ਮੁਕਾਈ ਜਾਂਦੇ।
ਚੁੱਕ ਚੁੱਕ ਕੇ ਇੱਟਾਂ ਜਲਾਦ ਦੋਵੇਂ,
ਗੇੜ ਉਪਰੋਂ ਗੇੜ ਵਧਾਈ ਜਾਂਦੇ।
ਲੋਕੀਂ ਚੱਲ ਕੇ ਦੂਰ ਦੁਰਾਡਿਆਂ ਤੋਂ,
ਦਰਸ ਕਰਨ ਜ਼ਾਂ-ਬਾਜ਼ਾਂ ਦੇ ਆਈ ਜਾਂਦੇ।
ਵੇਖ ਵੇਖ ਮਸੂਮਾਂ 'ਤੇ ਜ਼ੁਲਮ ਹੁੰਦਾ,
ਪਸ਼ੂ ਪੰਛੀ ਵੀ ਸ਼ੋਰ ਮਚਾਈ ਜਾਂਦੇ।
ਛੋਟਾ ਵੀਰ ਜੇ ਜ਼ਰਾ ਘਬਰਾ ਜਾਂਦਾ,
ਵੱਡਾ ਦੇ ਕੇ ਦਿਲਾਸਾ ਪੁਚਕਾਰਦਾ ਸੀ।
ਸਿਦਕ ਦੇਖ ਕੇ ਦੋਹਾਂ ਦਾ ਐਡ ਪੱਕਾ,
ਮਾਣ ਟੁੱਟਿਆ ਸਿਤਮ-ਆਜ਼ਾਰ ਦਾ ਸੀ।

### *ਕੰਧ ਦਾ ਛਾਤੀ ਤਕ ਪਹੁੰਚਣਾ*

ਵਧਦੀ ਜਾਏ ਦੀਵਾਰ ਜਿਉਂ ਮੇਹੁ ਪਾਣੀ,
ਸੀਨੇ ਤੀਕਰ ਦੋਹਾਂ ਨੂੰ ਕੱਜਿਆ ਸੀ।
ਕੀਤੀ ਉਫ਼ ਨਾ ਦੋਹਾਂ ਪ੍ਰਵਾਨਿਆਂ ਨੇ,
ਜ਼ੁਲਮ ਸਾਹਮਣੇ ਧਰਮ ਨਾ ਤੱਜਿਆ ਸੀ।
ਇੱਟਾਂ ਖ਼ੂਬ ਦਬਾਇ ਕੇ ਲਾਈ ਜਾਂਦੇ,
ਵੈਰੀ ਜਫ਼ਾ ਕਮਾਇ ਨਾ ਰੱਜਿਆ ਸੀ।
ਸਾਹ ਘੁਟਣ ਲੱਗਾ, ਹੋਸ਼ ਉਡਣ ਲੱਗੇ,
ਪੰਛੀ ਰੂਹਾਂ ਦਾ ਫਿਰ ਰਿਹਾ ਭੱਜਿਆ ਸੀ।

ਕੰਧ ਮੱਥਿਆਂ ਦੇ ਉੱਤੋਂ ਪਾਰ ਹੋਈ,
ਮਹੋ-ਮਿਹਰ ਸੀ ਦੋਵੇਂ ਰੂਪੋਸ਼ ਹੋਏ।
ਸਦਾ ਵਾਸਤੇ ਸਦਾ ਰਵਾਨ ਹੋਈ,
ਦੋਵੇਂ ਦਹਾੜਦੇ ਸ਼ੇਰ ਖ਼ਾਮੋਸ਼ ਹੋਏ।

### *ਦੀਵਾਰ ਦਾ ਡਿੱਗ ਪੈਣਾ*

ਨ੍ਹੇਰੀ ਜ਼ੁਲਮ ਦੀ ਵੇਖ ਕੇ ਐਡ ਡਾਢੀ,
ਪਰਵਰਦਗਾਰ ਵੀ ਦੁਖੀ ਅਪਾਰ ਹੋਇਆ।
ਅੱਖੋਂ ਅਸ਼ਕਾਂ ਦੀ ਹੋਣ ਬਰਸਾਤ ਲੱਗੀ,
ਸਾਰਾ ਸ਼ਹਿਰ ਈ ਬਹੁਤ ਗ਼ਮਖ਼ਾਰ ਹੋਇਆ।
ਕੰਬੀ ਧਰਤ ਤੇ ਝੱਟ ਦੀਵਾਰ ਡਿੱਗੀ,
ਕਾਜ਼ੀ ਅੰਦਰੋਂ ਬਹੁਤ ਖ਼ੁਆਰ ਹੋਇਆ।
ਦੋਵੇਂ ਬਾਲ ਵੀ ਧਰਤ 'ਤੇ ਆਣ ਸੁੱਤੇ,
ਮੁੜਕੇ ਫੇਰ ਨਾ ਕੋਈ ਬੇਦਾਰ ਹੋਇਆ।
ਧੰਨ! ਧੰਨ! ਗੋਬਿੰਦ ਤੇ ਮਾਂ ਗੁਜਰੀ,
ਖ਼ਾਤਿਰ ਧਰਮ ਦੀ ਵੰਸ਼ ਕੁਰਬਾਨ ਕੀਤਾ।
ਹੋਇਆ ਵਿੱਚ ਸਰਹਿੰਦ ਬਲੀਦਾਨ ਜਿਹੜਾ,
ਨਹੀਂ ਕਿਸੇ ਨੇ ਵਿੱਚ ਜਹਾਨ ਕੀਤਾ।

### *ਦੋਵੇਂ ਸ਼ਹੀਦਾਂ ਦਾ ਅਮਰ ਹੋਣਾ*

ਭੜਕੀ ਜ਼ੁਲਮ ਦੀ ਐਡ ਪ੍ਰਚੰਡ ਅਗਨੀ,
ਸਭੋ ਖੰਡ ਬ੍ਰਹਿਮੰਡ ਸੀ ਸੜਨ ਲੱਗੇ।
ਆਹੇ ਸੂਬੇ ਦੇ ਖ਼ੈਰ-ਖ਼ਵਾਹ ਜਿਹੜੇ,
ਛੁਪ ਕੇ ਮੌਤ ਤੋਂ ਕੰਦਰੀਂ ਵੜਨ ਲੱਗੇ।
ਬਣ ਕੇ ਤਾਰੇ ਦੋ ਧਰਤ ਦੀ ਹਿੱਕ ਉੱਤੋਂ,
ਬਹੁਤ ਦੂਰ ਅਸਮਾਨ ਵੱਲ ਚੜ੍ਹਨ ਲੱਗੇ।
ਦਿਨੋ ਦਿਨ ਬੁਲੰਦੀਆਂ ਛੋਹੀ ਜਾਂਦੇ,
ਸੂਰਜ ਚੰਨ ਵੀ ਉਨ੍ਹਾਂ ਥੀਂ ਲੜਨ ਲੱਗੇ।
ਉੱਚੇ ਧਰੂ ਤੋਂ ਖ਼ੁਲਦ ਦੇ ਵਿੱਚ ਜਾ ਕੇ,
ਦੋਵੇਂ ਉੱਚ ਸਮਾਧੀਆਂ ਲਾਇ ਬੈਠੇ।
ਹਸ਼ਰ ਤੀਕ ਨਾ ਕਦੇ ਜੋ ਮਧਮ ਹੋਣੀ,
ਐਸੀ ਤੇਜ ਕੋ ਜੋਤ ਜਗਾਇ ਬੈਠੇ।

### *ਮਾਤਾ ਗੁਜਰੀ ਜੀ ਦਾ ਸਵਰਗਵਾਸ ਹੋਣਾ*

ਰੂਹਾਂ ਨਿਕਲੀਆਂ ਰਹਿ ਗਏ ਬੁੱਤ ਖ਼ਾਲੀ,
ਸਾਰੇ ਸ਼ਹਿਰ ਦੇ ਵਿੱਚ ਹੜਤਾਲ ਹੋਈ।

ਹੋਇਆ ਵਿੱਚ ਸਰਹਿੰਦ ਦੇ ਦਿਵਸ ਕਾਲਾ,
ਖ਼ਲਕ ਗ਼ਮਾਂ ਥੀਂ ਹਾਲ ਬੇਹਾਲ ਹੋਈ।
ਪਈ ਦਾਦੀ ਦੇ ਕੰਨੀਂ ਵਲੇਲ ਜਾ ਕੇ,
ਸੁਣ ਕੇ ਸਦਾ ਦੇ ਲਈ ਨਿਢਾਲ ਹੋਈ।
ਸਣੇ ਪੋਤਿਆਂ ਤੇਗ਼ ਦੇ ਪਾਸ ਪਹੁੰਚੀ।
ਮਿਲ ਕੇ ਜੱਨਤੀਂ ਬਹੁਤ ਨਿਹਾਲ ਹੋਈ।
ਹੋਈ ਉਪਰੋਂ ਕੋਈ ਅਕਾਸ਼ ਬਾਣੀ,
ਨਗਰੀ ਸੂਬਿਅ ਤੇਰੀ ਤਬਾਹ ਹੋਣੀ।
ਤੇਰੇ ਸਿਤਮ ਥੀਂ ਲੱਗੀ ਏ ਅਗਨ ਜਿਹੜੀ,
ਹਸਤੀ ਉਸੇ ਥੀਂ ਤੇਰੀ ਸਵਾਹ ਹੋਣੀ।

### *ਟੋਡਰ ਮੱਲ ਵਲੋਂ ਬੱਚਿਆਂ ਤੇ ਮਾਤਾ ਗੁਜਰੀ ਦੇ ਸਸਕਾਰ ਲਈ ਸੂਬੇ ਤੋਂ ਥਾਂ ਮੰਗਣੀ*

ਟੋਡਰ ਮੱਲ ਸੀ ਗੁਰੂ ਦਾ ਸਿੱਖ ਪੂਰਾ,
ਦਰਸ ਕਰਨ ਸ਼ਹੀਦਾਂ ਦੇ ਆਇ ਗਿਆ।
ਤੱਕ ਹਾਲ ਬੇਦੋਸ਼ ਪ੍ਰਵਾਨਿਆਂ ਦਾ,
ਡੂੰਘੀ ਚੋਟ ਕਲੇਜੜੇ ਖਾਇ ਗਿਆ।
ਮੰਗਣ ਵਾਸਤੇ ਧਰਤ ਸਸਕਾਰ ਖ਼ਾਤਿਰ,
ਸਿੱਧਾ ਪਾਸ ਵਜੀਦ ਸਿਧਾਇ ਗਿਆ।
ਸੂਬਾ ਅਜੇ ਵੀ ਸਬਕ ਨਾ ਸਿੱਖਿਆ ਸੀ,
ਟੋਡਰ ਮੱਲ ਨੂੰ ਵੇਖ ਇਤਰਾਇ ਗਿਆ।
"ਮੋਹਰਾਂ ਦੇਹ ਵਿਛਾ ਉਸ ਧਰਤ ਉੱਤੇ,
ਜਿੰਨੀ ਜਿਮੀਂ ਦੀ ਕਾਫ਼ਰਾ ਲੋੜ ਤੈਨੂੰ।
ਪਊ ਮੁੱਲ ਚੁਕਾਵਣਾ ਦਿਆਨਤਾਂ ਦਾ,
ਪੈਸਾ ਖ਼ਰਚ ਕੇ ਲੱਖ ਕਰੋੜ ਤੈਨੂੰ"।

### *ਟੋਡਰ ਮੱਲ ਵੱਲੋਂ ਸੋਨੇ ਦੀਆਂ ਮੋਹਰਾਂ ਵਿਛਾ ਕੇ ਥਾਂ ਖ਼ਰੀਦਣੀ*

ਟੁਰਿਆ ਵੱਲ ਹਵੇਲੀ ਨਾ ਦੇਰ ਲਾਈ,
ਧਨ ਮਾਲ ਇਕੱਠਾ ਸੀ ਕਰਨ ਲੱਗਾ।
ਖੱਲਾਂ, ਖੂੰਜੇ ਫਰੋਲ ਕੇ ਧਰਤ ਪੁੱਟੀ,
ਮੋਹਰਾਂ ਕੱਢ ਕੇ ਬੋਰੀਆਂ ਭਰਨ ਲੱਗਾ।
ਸੋਨਾ ਚਾਂਦੀ ਤੇ ਹੀਰੇ ਜਵਾਹਰ ਲੈ ਕੇ,
ਕਈ ਸੇਠਾਂ ਦੇ ਸਾਹਮਣੇ ਧਰਨ ਲੱਗਾ।
ਕਰਨ ਲੱਗਾ ਨੀਲਾਮ ਹਵੇਲੀਆਂ ਨੂੰ,
ਜਦੋਂ ਵੇਖਿਆ ਕੰਮ ਨਾ ਸਰਨ ਲੱਗਾ।

ਗੱਡਾ ਮੋਹਰਾਂ ਥੀਂ ਲੱਦਕੇ ਸੇਠ ਟੁਰਿਆ,
ਜਾਇ ਸੂਬੇ ਦੇ ਤਾਈਂ ਫ਼ੁਰਮਾਉਂਦਾ ਈ।
ਲੱਭ ਜਗ੍ਹਾ ਨਵੇਕਲੀ ਇਕ ਪਾਸੇ,
ਮੋਹਰਾਂ ਧਰਤ ਦੇ ਉੱਤੇ ਵਿਛਾਉਂਦਾ ਈ।

### *ਟੋਡਰ ਮੱਲ ਵਲੋਂ ਬੱਚਿਆਂ ਅਤੇ ਮਾਤਾ ਗੁਜਰੀ ਦਾ ਸਸਕਾਰ ਕਰਨਾ*

ਇਕ ਲੱਖ ਤੋਂ ਵੱਧ ਸੀ ਮੋਹਰ ਵਿਛੀ,
ਵੱਡਾ ਸੇਠ ਨੇ ਕਰਮ ਕਮਾਇਆ ਈ।
ਠੰਢੇ ਬੁਰਜ ਤੋਂ ਲਾਸ਼ ਮਾਂ ਗੁਜਰੀ ਦੀ,
ਮੋਢੇ ਰੱਖ ਸੇਠਾਣੀ ਦੇ ਲਿਆਇਆ ਈ।
ਰਾਮੇ ਅਤੇ ਤਰਲੋਕੇ ਨੂੰ ਨਾਲ ਲੈ ਕੇ,
ਦੋਹਾਂ ਬੱਚਿਆਂ ਤਾਈਂ ਉਠਾਇਆ ਈ।
ਸਭ ਤੋਂ ਮਹਿੰਗੀ ਜੋ ਜਗ੍ਹਾ ਸੀ ਧਰਤ ਉੱਤੇ,
ਤਿੰਨਾਂ ਲਾਸ਼ਾਂ ਨੂੰ ਲਿਆਇ ਟਿਕਾਇਆ ਈ।
ਨਾਲ ਪੂਰੇ ਸਤਿਕਾਰ ਸਸਕਾਰ ਕੀਤਾ,
ਮਿਲ ਕੇ ਚਾਰੇ ਹੀ ਗੁਰੂ ਪਿਆਰਿਆਂ ਨੇ।
ਸੂਰਜ ਅੱਜ ਦਾ ਨਾਲ ਹੀ ਅਸਤ ਹੋਇਆ,
ਕੀਤੀ ਆਇਕੇ ਛਾਂ ਸਿਤਾਰਿਆਂ ਨੇ।

### *ਨੂਰੇ ਮਾਹੀ ਪਾਸੋਂ ਬੱਚਿਆਂ ਦਾ ਹਾਲ ਸੁਣ ਕੇ ਗੁਰੂ ਜੀ ਵਲੋਂ ਪਰਮਾਤਮਾ ਦਾ ਸ਼ੁਕਰ ਕਰਨਾ*

ਸੁਣ ਕੇ ਦੋਹਾਂ ਫ਼ਰਜ਼ੰਦਾਂ ਦਾ ਹਾਲ ਸਾਰਾ,
ਧੰਨ! ਧੰਨ! ਸੀ ਸਾਹਿਬੋ ਕਮਾਲ ਹੋਏ।
ਕਰਦੇ ਲੱਖ ਸ਼ੁਕਰਾਨਾ ਅਕਾਲ ਸੰਦਾ,
ਹੰਝੂ ਖ਼ੁਸ਼ੀ ਦੇ ਨਹੀਂ ਸੰਭਾਲ ਹੋਏ।
ਖ਼ਾਤਿਰ ਧਰਮ ਦੀ ਵੰਸ਼ ਲੁਟਾਇਕੇ ਤੇ,
ਜਾਪਣ ਸੁਰਖ਼ਰੂ ਅਤੇ ਨਿਹਾਲ ਹੋਏ।
ਵਾਰੇ ਵਾਰੇ ਸੀ ਜਾਂਵਦੇ ਬੱਚਿਆਂ ਤੋਂ,
ਜਾਂ-ਬਾਜ਼ ਐਸੇ ਖ਼ਾਸ ਖ਼ਾਸ ਹੋਏ।
ਨੋਕ-ਏ-ਤੀਰ ਥੀਂ ਕਾਹੀ ਦਾ ਪੁੱਟ ਬੂਟਾ,
ਸੁਰਤੀ ਸਾਹਿਬ ਦੇ ਵੱਲ ਲਗਾਇ ਬੈਠੇ।
ਪੁੱਟੀ ਗਈ ਜੜ੍ਹ ਮੁਗ਼ਲ ਸਾਮਰਾਜ ਸੰਦੀ,
ਕੋਈ ਰੱਬੀ ਫ਼ੁਰਮਾਨ ਫ਼ੁਰਮਾਇ ਬੈਠੇ।

*ਸਮਾਪਤ*

# ਵਿਛੜੇ ਗੁਰਧਾਮ (ਬੰਗਲਾ ਦੇਸ਼)

ਡਾ.ਗੁਰਬਚਨ ਸਿੰਘ

ਸਿੱਖ ਜਗਤ ਰੋਜ਼ਾਨਾ ਘੱਟੋ ਘੱਟ ਦੋ ਵੇਲੇ ਅਰਦਾਸ ਕਰਦਾ ਹੈ ਕਿ, "ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ ਸ੍ਰੀ ਨਨਕਾਣਾ ਸਾਹਿਬ ਅਤੇ ਹੋਰ ਗੁਰਦੁਆਰੇ, ਗੁਰਧਾਮਾਂ ਜਿਹਨਾਂ ਤੋਂ ਖਾਲਸਾ ਪੰਥ ਨੂੰ ਵਿਛੋੜਿਆ ਗਿਆ ਹੈ, ਦੇ ਖੁਲੇ ਦਰਸ਼ਨ ਦੀਦਾਰ ਅਤੇ ਸੇਵਾ ਸੰਭਾਲ ਦਾ ਦਾਨ ਖਾਲਸਾ ਜੀ ਨੂੰ ਬਖਸ਼ੋ। ਇਹ ਗੁਰਧਾਮ ਹਨ ਜਿਹੜੇ ਕਿ ਭਾਰਤ ਦੀ ਹੋਈ ੧੯੪੭ ਦੀ ਵੰਡ ਕਾਰਨ ਪੱਛਮੀ ਪਾਕਿਸਤਾਨ ਅਤੇ ਪੂਰਬੀ ਪਾਕਿਸਤਾਨ ਵਿੱਚ ਰਹਿ ਗਏ ਸਨ। ਪਾਕਿਸਤਾਨ ਦੀ ਫਿਰ ੧੯੭੧ ਵਿੱਚ ਵੰਡ ਹੋਈ ਜਦੋਂ ਕਿ ਪੂਰਬੀ ਪਾਕਿਸਤਾਨ ਬੰਗਲਾ ਦੇਸ਼ ਦੇ ਰੂਪ ਵਿੱਚ ਆਜਾਦ ਦੇਸ਼ ਬਣ ਗਿਆ। ਪੱਛਮੀ ਪਾਕਿਸਤਾਨ ਦੇ ਕੁਝ ਕੁ ਗੁਰਦੁਆਰਿਆਂ ਜਿਵੇਂ ਕਿ ਸ੍ਰੀ ਨਨਕਾਣਾ ਸਾਹਿਬ, ਡੇਹਰਾ ਸਾਹਿਬ ਲਾਹੌਰ ਅਤੇ ਪੰਜਾ ਸਾਹਿਬ ਹਸਨ ਅਬਦਾਲ ਦੇ ਦਰਸ਼ਨ ਤਾਂ ਸੰਗਤਾਂ ਖਾਸ ਖਾਸ ਪੁਰਬਾਂ ਤੇ ਜਾ ਕੇ ਕਰਦੀਆਂ ਰਹੀਆਂ ਹਨ ਪਰ ਬੰਗਲਾ ਦੇਸ਼ ਦੇ ਗੁਰਧਾਮਾਂ ਦੀ ਕਿਸੇ ਨੇ ਸਾਰ ਨਹੀਂ ਲਈ। ਬੰਗਲਾ ਦੇਸ਼ ਦੇ ਆਜਾਦ ਹੋਣ ਵਿੱਚ ਮਦਦ ਕਰਨ ਵਾਲੀ ਭਾਰਤੀ ਸੈਨਾ ਵਿੱਚ ਸਿੱਖ ਸੈਨਿਕਾਂ ਦੀ ਬਹੁਤਾਤ ਹੀ ਨਹੀਂ ਸੀ ਸਗੋਂ ਭਾਰਤੀ ਸੈਨਾ ਦੇ ਮੁੱਖ ਜਰਨੈਲ ਇਕ ਸਿੱਖ ਲੈਫਟੀਨੈਂਟ ਜਨਰਲ ਸ.ਜਗਜੀਤ ਸਿੰਘ ਅਰੋੜਾ ਜੀ ਸਨ। ਜਨਰਲ ਅਰੋੜਾ ਜੀ ਦੇ ਸਨਮੁਖ ਹੀ ਪਾਕਿਸਤਾਨੀ ਫੌਜ ਦੇ ਜਰਨੈਲ ਨਿਆਜੀ ਨੇ ਆਪਣੇ ੯੦ ਹਜਾਰ ਫੌਜੀ ਸੈਨਿਕਾਂ ਸਮੇਤ ਢਾਕਾ ਰਮਨਾ ਮੈਦਾਨ (ਨੇੜੇ ਗੁਰਦੁਆਰਾ ਨਾਨਕ ਸ਼ਾਹੀ) ਵਿਖੇ ਆਤਮ ਸਮਰਪਨ ਕੀਤਾ ਸੀ। ਬੰਗਲਾ ਦੇਸ਼ ਦੇ ਆਜ਼ਾਦ ਹੁੰਦਿਆਂ ਹੀ ਸਾਰੀਆਂ ਸਿੱਖ ਸੰਗਤਾਂ ਅੰਦਰ ਦੇਸ਼ ਵਿਚਲੇ ਗੁਰਧਾਮਾਂ ਦੇ ਦਰਸ਼ਨਾਂ ਦੀ ਤਾਂਘ ਪੈਦਾ ਹੋ ਗਈ। ਤਖਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਦੀ ਪ੍ਰਬੰਧਕ ਕਮੇਟੀ ਨੇ ਆਪਣੀ ੨੩ ਦਸੰਬਰ ੧੯੭੧ ਦੀ ਇੱਕਤ੍ਰਤਾ ਵਿੱਚ ਮਤਾ ਪਾਸ ਕਰਕੇ ਇਹਨਾਂ ਗੁਰਧਾਮਾਂ ਦੀ ਦੇਖ-ਭਾਲ ਲਈ ਇੱਕ ਵਫ਼ਦ ਬੰਗਲਾ ਦੇਸ ਭੇਜਣ ਦਾ ਫੈਸਲਾ ਕੀਤਾ। ਇਸ ਵਫ਼ਦ ਨੇ ਇਸ ਕਾਰਜ ਦੀ ਪੂਰਤੀ ਲਈ ਬੰਗਲਾ ਦੇਸ਼ ਦੀ ਤਿੰਨ ਵਾਰ ਯਾਤਰਾ ਕੀਤੀ। ਇਸ ਵਫ਼ਦ ਨੇ ਅੰਗ੍ਰੇਜੀ ਦੇ ਪ੍ਰਸਿੱਧ ਮਾਸਕ ਪੱਤਰ ਸਿੱਖ ਰੀਵੀਊ ਕਲਕੱਤਾ ਦੇ ਐਡੀਟਰ ਸ.ਭਾਗ ਸਿੰਘ, ਗਿਆਨੀ ਫੌਜਾ ਸਿੰਘ, ਸ਼੍ਰੋ.ਗੁ.ਪ੍ਰ.ਕਮੇਟੀ ਅੰਮ੍ਰਿਤਸਰ, ਸ.ਅਮਰੀਕ ਸਿੰਘ ਬੀਰ, ਪਰਮੁਖ ਬੀਰ ਖਾਲਸਾ ਦਲ, ਸ.ਹਰਜੀਤ ਸਿੰਘ ਅਨੰਦਪੁਰੀ ਬਰਦਵਾਨ ਅਤੇ ਵਿਸ਼ੇਸ ਕਰਕੇ ਲੈ.ਜ.ਸ.ਜਗਜੀਤ ਸਿੰਘ ਅਰੋੜਾ ਦਾ ਸਹਿਯੋਗ ਪ੍ਰਾਪਤ ਕੀਤਾ। ਇਹਨਾਂ ਫੇਰੀਆਂ ਦੌਰਾਨ ਜਿਹਨਾਂ ਇਤਿਹਾਸਕ ਗੁਰਧਾਮਾਂ ਦਾ ਪਤਾ ਲੱਗ ਸਕਿਆ ਉਹ ਸਨ, ਗੁਰਦੁਆਰਾ ਨਾਨਕ ਸਾਹੀ ਰਮਨਾ ਢਾਕਾ, ਗੁਰਦੁਆਰਾ ਸੰਗਤ ਟੋਲਾ ਬੰਗਲਾ ਬਾਜਾਰ ਢਾਕਾ, ਗੁਰਦੁਆਰਾ ਨਾਨਕ ਖੂਹ ਤੇ ਮੰਦਰ ਰਾਏ ਬਾਜ਼ਾਰ ਢਾਕਾ, ਗੁਰਦੁਆਰਾ ਸੁਤਰਾ ਸ਼ਾਹੀ (ਸੁਖਰਾ ਸਾਹੀ) ਅਖਾੜਾ ਉਰਦੂ ਬਾਜਾਰ ਢਾਕਾ, ਗੁਰਦੁਆਰਾ ਸਿੱਖ ਟੈਂਪਲ ਚੌਂਕ ਬਜਾਰ ਚਿਟਾਗੰਗ ਤੇ ਗੁਰਦੁਆਰਾ ਸਿਲਹਟ। ਇਹਨਾ ਗੁਰ ਅਸਥਾਨਾਂ ਦੀ ਸੇਵਾ ਸੰਭਾਲ ਸਿੱਖਾਂ ਨੂੰ ਸੌਂਪਣ ਲਈ ਇੱਕ ਮੈਮੋਰੈਂਡਮ ਉਸ ਸਮੇਂ ਦੇ ਪ੍ਰਧਾਨ ਸ਼ੇਖ ਮੁਜ਼ੀਬਰ ਰਹਿਮਾਨ ਨੂੰ ਦਿੱਤਾ ਗਿਆ ਅਤੇ ਇਸ ਦੀ ਕਾਪੀ ਭਾਰਤ ਸਰਕਾਰ ਨੂੰ ਭੇਜੀ ਗਈ। ਸ਼ੇਖ ਮੁਜ਼ੀਬਰ ਰਹਿਮਾਨ ਉਸ ਮੌਕੇ ਖੁਦ ਗੁਰਦੁਆਰਾ ਨਾਨਕ ਸ਼ਾਹੀ ਪਹੁੰਚੇ ਸਨ।

ਬੰਗਲਾ ਦੇਸ਼ ਦੇ ਕਾਰਜਕਾਰੀ ਰਾਸ਼ਟਰਪਤੀ ਸਯਦ ਨੂਰਲ ਇਸਲਾਮ ੨ ਜੂਨ ੧੯੭੨ ਨੂੰ ਗੁਰਦੁਆਰਾ ਨਾਨਕ ਸ਼ਾਹੀ ਦੇ ਦਰਬਾਰ ਵਿੱਚ ਹਾਜ਼ਰ ਹੋਏ ਅਤੇ ਸਿਖਾਂ ਦੀ ਬੇਨਤੀ ਪ੍ਰਵਾਨ ਕਰਦਿਆਂ ਹੋਇਆਂ ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ਸਿੱਖਾਂ ਦੇ ਹਵਾਲੇ ਕੀਤਾ। ਵਫ਼ਦ ਨੇ ਵਾਪਿਸ ਭਾਰਤ ਆ ਕੇ ਤਖਤ ਸ੍ਰੀ ਹਰਿਮੰਦਰ ਸਾਹਿਬ ਦੀ ਪ੍ਰਬੰਧਕ ਕਮੇਟੀ ਨੂੰ ਸ਼ਿਫਾਰਿਸ਼ ਕੀਤੀ ਕਿ ਬੰਗਲਾ ਦੇਸ਼ ਦੇ ਗੁਰਦੁਆਰਿਆਂ ਦੇ ਪ੍ਰਬੰਧ ਲਈ ਸਰਬ ਹਿੰਦ ਪੱਧਰ ਤੇ ਗੁਰਦੁਆਰਾ ਪ੍ਰਬੰਧਕ ਬੋਰਡ ਬਣਾਇਆ ਜਾਵੇ। ਇਸ ਤਜ਼ਵੀਜ਼ ਬਾਰੇ ਸ਼੍ਰੋ.ਗੁ.ਪ੍ਰ.ਕਮੇਟੀ ਦੇ ਸੱਦੇ ਤੇ ੧੩ ਸਤੰਬਰ ੧੯੭੩ ਨੂੰ ਦਿੱਲੀ ਵਿੱਚ ਇੱਕ ਸਰਬ ਹਿੰਦ ਸਿੱਖ ਮੀਟਿੰਗ ਹੋਈ, ਜਿਸਦੀ ਪ੍ਰਧਾਨਗੀ ਸਵਰਗਵਾਸੀ ਜੱਥੇਦਾਰ ਟੌਹੜਾ ਨੇ ਕੀਤੀ। ਇਸ ਮੀਟਿੰਗ ਵਿੱਚ ਮਤਾ ਪਾਸ ਕਰਕੇ ਬੰਗਲਾ ਦੇਸ਼ ਗੁਰਦੁਆਰਾ ਪ੍ਰਬੰਧਕੀ ਬੋਰਡ ਸਥਾਪਿਤ ਕੀਤਾ ਗਿਆ। ਬੰਗਲਾ ਦੇਸ ਵਿਚਲੇ ਗੁਰਦੁਆਰਿਆਂ ਦੀ ਹਾਲਤ ਬਹੁਤ ਖਸਤਾ ਸੀ ਖਾਸ ਕਰਕੇ ਸੰਗਤ ਟੋਲਾ ਸਾਹਿਬ ਢਾਕਾ ਦੀ। ਸੰਨ ੨੦੦੪ ਵਿੱਚ ਪ੍ਰਬੰਧਕੀ ਬੋਰਡ ਨੇ ਸੰਪਰਦਾਇ ਕਾਰ ਸੇਵਾ ਸਰਹਾਲੀ (ਤਰਨਤਾਰਨ) ਦੇ ਮੁੱਖੀ ਬਾਬਾ ਸੁੱਖਾ ਸਿੰਘ ਨੂੰ ਗੁਰਦੁਆਰਿਆਂ ਦੀ ਸੇਵਾ ਕਰਨ ਲਈ ਬੇਨਤੀ ਕੀਤੀ। ਇਸ ਜੱਥੇ ਨੇ ਕਾਰ ਸੇਵਾ ਸ਼ੁਰੂ ਕਰਦੇ ਹੋਏ ਗੁਰਦੁਆਰਾ ਨਾਨਕ ਸ਼ਾਹੀ ਵਿੱਚ ਲੰਗਰ ਹਾਲ ਤੇ ਸਰਾਂ ਗੁਰਦੁਆਰਾ ਚਿਟਾਗੰਗ ਪਹਾੜ ਤਲੀ ਦੇ ਦਰਬਾਰ ਹਾਲ ਦੀ ਸੇਵਾ ਕਰਾਈ। ਗੁਰਦੁਆਰਾ ਸੰਗਤ ਟੋਲਾ ਦੀ ਸੇਵਾ ਹਾਲੇ ਸ਼ੁਰੂ ਨਹੀਂ ਹੋ ਸਕੀ ਕਿਉਂਕਿ ਉੱਥੇ ਬੈਠੇ

ਕਿਰਾਏਦਾਰਾਂ ਨੇ ਕਮਰੇ ਖਾਲੀ ਨਹੀਂ ਕੀਤੇ। ਇਸ ਵੇਲੇ ਬੰਗਲਾ ਦੇਸ ਦੇ ਪੰਜ ਗੁਰਧਾਮਾਂ ਗੁਰਦੁਆਰਾ ਨਾਨਕ ਸ਼ਾਹੀ ਤੇ ਗੁਰਦੁਆਰਾ ਸੰਗਤ ਟੋਲਾ ਢਾਕਾ, ਗੁਰਦੁਆਰਾ ਸਿੱਖ ਟੈਂਪਲ ਚੌਕ ਬਜ਼ਾਰ, ਇਤਿਹਾਸਕ ਗੁਰਦੁਆਰਾ ਪਹਾੜ ਤਲੀ ਚਿਟਾਗੰਗ ਅਤੇ ਗੁਰਦੁਆਰਾ ਮੈਮਨ ਸਿੰਘ ਆਮ ਸੰਗਤਾਂ ਵੱਲੋਂ ਸਥਾਪਿਤ ਕੀਤੇ ਗੁਰਦੁਆਰਿਆਂ ਉੱਤੇ ਕੇਸਰੀ ਨਿਸਾਨ ਸਾਹਿਬ ਲਹਿਰਾ ਰਹੇ ਹਨ। ਇਹਨਾਂ ਗੁਰਧਾਮਾਂ ਦੀ ਰੋਜ਼ਾਨਾ ਸੇਵਾ ਕਾਰ ਸੇਵਾ ਜੱਥੇ ਦੇ ਗ੍ਰੰਥੀ ਸਿੰਘ ਕਰ ਰਹੇ ਹਨ।-

## ਗੁਰਦੁਆਰਿਆਂ ਦਾ ਇਤਿਹਾਸ

ਗੁਰਦੁਆਰਾ ਨਾਨਕ ਖੂਹ ਤੇ ਮੰਦਰ ਰਾਏ ਬਾਜ਼ਾਰ ਢਾਕਾ-ਢਾਕਾ ਸ਼ਹਿਰ ਕਲਕੱਤਾ ਤੋਂ ੨੫੪ ਮੀਲ ਦੂਰ ਬੂਢੀ ਗੰਗਾ ਦੇ ਕੰਢੇ ਤੇ ਵਸਿਆ ਹੋਇਆ ਹੈ। ਇਸ ਦੇ ੫੨ ਬਾਜ਼ਾਰ ਅਤੇ ੫੩ ਗਲੀਆਂ ਸਨ ਇਸ ਕਰਕੇ ਇਸ ਦਾ ਪੁਰਾਤਨ ਨਾਮ ਬਉਨ ਬਾਜ਼ਾਰ ਤੇ ਤਿਪਨ ਗਲੀ ਵੀ ਕਿਹਾ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦਸੰਬਰ ਸੰਨ ੧੫੦੭ ਈ. ਨੂੰ ਦਿਨਾਜਪੁਰ, ਕਾਮਰੂਪ ਅਤੇ ਸਿਲਹਟ ਹੁੰਦੇ ਹੋਏ ਢਾਕਾ ਪਹੁੰਚੇ। ਗੁਰੂ ਸਾਹਿਬ ਨੇ ਢਾਕਾ ਦੇ ਉੱਤਰ ਵਿੱਚ ਸ਼ਿਵਪੁਰ ਨਾਮੀ ਅਸਥਾਨ ਤੇ ਉਤਾਰਾ ਕੀਤਾ ਤੇ ਬਾਅਦ ਵਿੱਚ ਰਾਏ ਬਾਜ਼ਾਰ ਪਹੁੰਚੇ। ਰਾਏ ਬਾਜ਼ਾਰ ਦਾ ਨਾਮ ਬਦਲ ਕੇ ਧਾਨ ਮੰਡੀ ਹੋ ਗਿਆ ਅਤੇ ਅੱਜ ਇਹ ਇਲਾਕਾ ਢਾਕਾ ਸ਼ਹਿਰ ਦਾ ਸਭ ਤੋਂ ਵਧੀਆਂ ਰਿਹਾਇਸ਼ੀ ਖੇਤਰ ਹੈ। ਗੁਰੂ ਨਾਨਕ ਦੇਵ ਜੀ ਨੇ ਢਾਕਾ ਪ੍ਰਵੇਸ਼ ਸਮੇਂ ਸ਼ਬਦ ਗਾਇਆ :-

ਗਉੜੀ ਗੁਆਰੇਰੀ ਮਹਲਾ ੧ ॥
ਮਨੁ ਕੁੰਚਰੁ ਕਾਇਆ ਉਦਿਆਨੈ ॥
ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥ (ਅੰਗ-੨੨੧)

ਸ਼ਬਦ ਸੁਣ ਕੇ ਬਹੁਤ ਲੋਕ ਗੁਰੂ ਨਾਨਕ ਸਾਹਿਬ ਵੱਲ ਖਿਚੇ ਆਏ। ਆਉਂਦੇ ਵੀ ਕਿਉਂ ਨਾ ਜਦੋਂ ਅੱਜ ਬਾਬੇ ਦਾ ਬਾਣੀ ਦਾ ਪਾਠ ਜਾਂ ਕੀਰਤਨ ਮਨੁੱਖੀ ਮਨਾਂ ਨੂੰ ਟੋਂਹਦਾ ਹੈ ਤਾਂ ਉਸ ਵੇਲੇ ਪਾਤਸ਼ਾਹ ਦੇ ਆਪਣੇ ਮੁਖਾਰ ਬਿੰਦ ਤੋਂ ਕੀਰਤਨ ਸੁਣਕੇ ਐਸਾ ਕਿਹੜਾ ਮਨ ਹੋਵੇਗਾ ਜੋ ਸ਼ਬਦ ਦੀ ਚੋਟ ਸਹਾਰ ਸਕਦਾ। ਸਭ ਲੋਕ ਮੋਹਿਤ ਹੋ ਗਏ।

ਮੰਨੇ ਪ੍ਰਮੰਨੇ ਪੀਰ, ਫਕੀਰ, ਸਿੱਧ, ਸੰਤ, ਸਾਧੂ ਜਿਵੇਂ ਕਿ ਸਮਾਲ ਨਾਥ, ਰੇਵਾ ਦਾਸ, ਚੰਦਰ ਨਾਥ, ਨਰੈਣ ਦਾਸ, ਸ਼ੇਖ ਅਹਿਮਦ, ਨੱਥੇ ਸ਼ਾਹ, ਲੁਣੀਆਂ ਸਿੱਧ ਆਦਿਕ ਪਾਤਸ਼ਾਹ ਕੋਲ ਚਰਚਾ ਕਰਨ ਪਹੁੰਚੇ। ਅਨੇਕ ਪ੍ਰਕਾਰ ਦੇ ਚਮਤਕਾਰੇ ਵਿਦਿਆ ਅਨੁਭਵ ਦੇਖੇ ਦਿਖਾਏ ਪਰ ਬਾਬੇ ਦੀ ਬਾਣੀ ਰੂਪ ਗੰਗਾ ਦੇ ਪ੍ਰਵਾਹ ਅੱਗੇ ਨਾ ਟਿਕ ਸਕੇ। ਪੇਸ਼ ਨਾ ਚਲਦੀ ਵੇਖ ਕੇ ਸ਼ਿਸ ਬਣੇ। ਉਹ ਸਭ ਭੈਰੋਂ ਬੀਰ, ਕੁਮੱਖਿਆ, ਦੇਵੀ ਤੇ ਕਬਰਾਂ ਦੇ ਪੁਜਾਰੀ ਸਨ ਗੁਰੂ ਬਾਬੇ ਨੇ ਸਭ ਨੂੰ ਇਕ ਅਕਾਲ ਦੀ ਭਗਤੀ ਨਾਲ ਜੋੜਿਆ। ਸਾਰੇ ਢਾਕੇ ਸਹਿਰ ਵਿੱਚ ੧੨ ਸੰਗਤਾਂ ਬਣੀਆਂ, ਇਹਨਾਂ ਸੰਗਤਾਂ ਦਾ ਇੰਨਾ ਪਸਾਰਾ ਸੀ ਕਿ ਅੱਜ ਦੀ ਢਾਕਾ ਯੂਨੀਵਰਸਿਟੀ ਅਤੇ ਹੋਰ ਅਸਥਾਨ ਇਹਨਾਂ ਸੰਗਤਾਂ ਦੀਆਂ ਜਮੀਨਾਂ ਵਿੱਚ ਆਬਾਦ ਹਨ। ਅੱਜ ਵੀ ਇਸ ਇਲਾਕੇ ਵਿੱਚ ਬਾਬੇ ਨਾਨਕ ਦੇ ਆਗਮਨ ਦੀਆਂ ਕਥਾ ਕਹਾਣੀਆਂ ਬੜੀ ਸ਼ਰਧਾਂ ਨਾਲ ਸੁਣੀਆਂ ਜਾਂਦੀਆ ਹਨ। ਉਸ ਸਮੇਂ ਇਸ ਇਲਾਕੇ ਵਿੱਚ ਪੀਣ ਵਾਲੇ ਪਾਣੀ ਦੀ ਕਮੀ ਸੀ। ਗੁਰੂ ਨਾਨਕ ਦੇਵ ਜੀ ਨੇ ਜਫਰਾਬਾਦ ਪਿੰਡ ਵਿੱਚ ਖੂਹ ਲੁਆਇਆ। ਇਸ ਖੂਹ ਦੇ ਪਾਸ ਹੀ ਗੁਰੂ ਜੀ ਦੇ ਇੱਕ ਸ਼ਰਧਾਲੂ ਨੇ ਸਰੋਵਰ ਬਣਾ ਦਿੱਤਾ। ਜਿਸ ਵਿੱਚ ਇਸ਼ਨਾਨ ਕਰਨ ਨਾਲ ਲੋਕਾਂ ਦੇ ਰੋਗ ਦੂਰ ਹੋਣ ਲੱਗੇ। ਜਦੋਂ ਇਹ ਵਾਰਤਾ ਆਲੇ ਦੁਆਲੇ ਦੇ ਇਲਾਕਿਆਂ ਵਿੱਚ ਪਹੁੰਚੀ ਤਾਂ ਲੋਕੀ ਦੂਰੋਂ-ਦੂਰੋਂ ਖੂਹ ਦਾ ਪਾਣੀ ਲੈਣ ਲਈ ਅਤੇ ਸਰੋਵਰ ਵਿੱਚ ਇਸ਼ਨਾਨ ਕਰਨ ਲਈ ਆਉਣ ਲੱਗ ਪਏ। ਇਸ ਤਰ੍ਹਾਂ ਇਹ ਅਸਥਾਨ ਸੰਗਤਾਂ ਵਾਸਤੇ ਤੀਰਥ ਬਣ ਗਿਆ। ਵਿਸਾਖੀ ਦੇ ਮੌਕੇ 'ਤੇ ਮੇਲਾ ਲੱਗਣਾ ਸ਼ੁਰੂ ਹੋ ਗਿਆ ਜਿਹੜਾ ਕਿ ੧੯੪੭ ਤੱਕ ਚਲਦਾ ਰਿਹਾ। (ਢਾਕਾ ਰੀਵੀਊ ਪੱਤ੍ਰਿਕਾ ੧੯੧੬ ਭਾਗ ੫ ਸਫਾ ੨੨੬-੨੭) ਪ੍ਰਸਿੱਧ ਇਤਿਹਾਸਕਾਰ ਡਾ:ਤਿਰਲੋਚਨ ਸਿੰਘ ਅਨੁਸਾਰ ਇਹ ਮੇਲਾ ੧੯੫੯ ਤਕ ਜਾਰੀ ਰਿਹਾ। ੧੯੬੦ ਵਿੱਚ ਪੂਰਬੀ ਪਾਕਿਸਤਾਨ ਦੀ ਸਰਕਾਰ ਨੇ ਇਹ ਸਾਰਾ ਇਲਾਕਾ ਆਪਣੇ ਕਬਜੇ ਵਿੱਚ ਲੈ ਲਿਆ। ਸਾਰੀ ਜਮੀਨ ਲੋਕਾਂ ਨੂੰ ਪਲਾਟ ਬਣਾ ਕੇ ਵੇਚ ਦਿੱਤੀ ਜਾਂ ਲੀਜ਼ ਤੇ ਦੇ ਦਿੱਤੀ। ਇਸ ਤਰਾਂ ਕਰਕੇ ਆਧੁਨਿਕ ਧਾਨ ਮੰਡੀ ਰਿਹਾਇਸ਼ੀ ਕਾਲੋਨੀ ਬਣ ਗਈ। ਗੁਰੂ ਨਾਨਕ ਦੇਵ ਜੀ ਦਾ ਲੁਆਇਆ ਖੂਹ ਵਰਤਮਾਨ ਮਕਾਨ ਨੰ. ੨੭੮, ਗਲੀ ਨੰ.੨੬ ਵਿੱਚ ਸੀ। ਪਾਕਿਸਤਾਨ ਦੇ ਕਿਸੇ ਉੱਚ ਅਧਿਕਾਰੀ ਨੇ ਇਹ ਪਲਾਟ ਅੱਠ ਹਜਾਰ ਟੱਕੇ ਵਿੱਚ ਖਰੀਦਿਆ ਅਤੇ ਸੰਨ ੧੯੬੮ ਵਿੱਚ ਇਥੇ ਮਕਾਨ ਬਣਾਇਆ। ਜਿਸ ਨੂੰ ਉਸ ਨੇ UNO ਨੂੰ ਕਿਰਾਏ ਤੇ ਦੇ ਦਿੱਤਾ। ਪਤਾ ਲੱਗਾ ਹੈ ਕਿ ਵਰਤਮਾਨ ਸਮੇਂ ਦਾ ਮਾਲਕ ਇਸ ਥਾਂ ਨੂੰ ਗੁਰਦੁਆਰੇ ਦੇ ਤੌਰ ਤੇ ਵਰਤਣ ਵਾਸਤੇ ਵੇਚਣ ਨੂੰ ਤਿਆਰ ਹੈ। ਸਿੱਖਾਂ ਦੇ ਪ੍ਰਤੀਨਿਧ ਮੰਡਲ ਨੇ ੨੯ ਜਨਵਰੀ ੧੯੭੨ ਨੂੰ ਜਿਹੜਾ ਮੈਮੋਰੈਂਡਮ ਪ੍ਰਧਾਨ ਮੰਤਰੀ ਸ਼ੇਖ ਮੁਜੀਬਰ ਰਹਿਮਾਨ ਨੂੰ ਦਿੱਤਾ ਗਿਆ ਸੀ ਉਸ ਦੀ ਪੜਤਾਲੀਆ ਕਮੇਟੀ ਨੇ ਰਿਪੋਰਟ ਦਿੱਤੀ ਹੈ ਕਿ ਇਹ ਥਾਂ ਸਿੱਖਾਂ ਦੇ ਇਤਿਹਾਸਕ ਗੁਰਦੁਆਰਾ ਵਾਲੀ ਹੈ ਅਤੇ ਸਿੱਖਾਂ ਦੇ ਹਵਾਲੇ ਕੀਤੀ ਜਾਣੀ ਚਾਹੀਦੀ ਹੈ। ਇਹ ਸਾਰੀ ਜਾਣਕਾਰੀ ਬੰਗਲਾ ਦੇਸ਼ ਦੇ ਗੁਰਦੁਆਰਾ ਪ੍ਰਬੰਧਕੀ ਬੋਰਡ ਨੂੰ ਸ੍ਰੀ ਸਤਿੰਦਰ ਮੋਹਣ ਚੱਟੋਪਾਧਿਆ ਨੇ ਦਿੱਤੀ ਜੋ ਕਿ ਉਸ ਸਮੇਂ ਢਾਕਾ ਦੇ ਡਿਪਟੀ ਕੁਲੈਕਟਰ ਦੀ ਪਦਵੀ ਤੇ

ਨਿਯੁਕਤ ਸੀ।

**ਗੁਰਦੁਆਰਾ ਨਾਨਕ ਸ਼ਾਹੀ ਰਮਨਾ ਢਾਕਾ**-ਇਸ ਇਲਾਕੇ ਜਹਾਂਗੀਰਬਾਦ ਵਿੱਚ ਵੀ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ ਸਨ। ਬਾਅਦ ਵਿੱਚ ਭਾਈ ਅਸਮਸਤ ਜੀ ਨੇ ਭਾਈ ਨੱਥਾ ਜੀ ਤੇ ਸੰਗਤਾਂ ਦੇ ਸਹਿਯੋਗ ਨਾਲ ਪਿੰਡ ਸੁਜਾਤਪੁਰ ਵਿਖੇ ਉਹਨਾਂ ਦੀ ਯਾਦ ਵਿੱਚ ਚਰਨ ਪਾਦੁਕਾ ਨਾਮ ਦਾ ਉਦਾਸੀ ਅਸਥਾਨ ਕਾਇਮ ਕੀਤਾ। ਉਸ ਤੋਂ ਪਿਛੋਂ ਮਸੰਦ ਬੁਲਾਕੀ ਦਾਸ ਨੇ ਇਥੇ ਅਖਾੜਾ ਨਾਨਕ ਸ਼ਾਹੀ ਨਾਮ ਦੀ ਮੰਜੀ ਸਥਾਪਿਤ ਕੀਤੀ। ਇਹ ਮੰਜੀ ਸਾਰੇ ਬੰਗਾਲ ਪ੍ਰਾਂਤ ਜਿਸ ਵਿੱਚ ਬਿਹਾਰ, ਬੰਗਾਲ ਅਤੇ ਉੜੀਸਾ ਸ਼ਾਮਿਲ ਸੀ ਸਾਰੀਆਂ ਸਿੱਖ ਸੰਗਤਾਂ ਵਿਚਕਾਰ ਮੇਲ ਜੋਲ, ਸਿਖੀ ਪ੍ਰਚਾਰ ਅਤੇ ਸਿਖਿਆ ਦਾ ਕੇਂਦਰ ਸੀ। ਇਹ ਮੰਜੀ ਉਸ ਸਮੇਂ ਤਕ ਕਾਇਮ ਰਹੀ ਜਦੋਂ ਤਕ ਪਟਨਾ ਸਾਹਿਬ ਤਖਤ ਦੇ ਰੂਪ ਵਿੱਚ ਸਥਾਪਿਤ ਨਹੀਂ ਸੀ ਹੋਇਆ। ਬਾਅਦ ਵਿੱਚ ਇਸ ਇਲਾਕੇ ਦਾ ਨਾਮ ਰਮਨਾ ਪੈ ਗਿਆ। ਕਿਹਾ ਜਾਂਦਾ ਹੈ ਗੁਰ ਅਸਥਾਨ ਦਾ ਨਕਸ਼ਾ ਨਵਾਬ ਸਾਇਸਤਾ ਖਾਨ ਦੀ ਸਵਰਗਵਾਸੀ ਪੁਤਰੀ ਈਠਨ ਦੁਖਾਦ ਉਰਫ ਪਰੀ ਬੀਬੀ ਦੀ ਯਾਦਗਾਰ (੧੬੮੪) ਦੇ ਰੂਪ ਵਿੱਚ ਤਿਆਰ ਕੀਤਾ ਗਿਆ ਸੀ। ਅੰਦਰਲਾ ਹਾਲ ਇਸ ਤਰਾਂ ਦਾ ਬਣਿਆ ਹੋਇਆ ਹੈ ਕਿ ਸੰਗਤ ਇੱਕਠਿਆਂ ਬੈਠ ਕੇ ਕਥਾ, ਪਾਠ ਅਤੇ ਕੀਰਤਨ ਕਰ ਸਕਦੀ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਕਰਮਾ ਵੀ ਕੀਤੀ ਜਾ ਸਕਦੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਲਈ ਸ਼ਾਨਦਾਰ ਪਾਲਕੀ ਬਣੀ ਹੋਈ ਹੈ। ਹਾਲ ਤਿੰਨ ਪਾਸਿਆ ਤੋਂ ਘਿਰਿਆ ਹੋਇਆ ਹੈ ਪਰ ਇਸ ਵਿੱਚ ਦਾਖਲ ਹੋਣ ਲਈ ੧੫ ਦਰਵਾਜੇ ਹਨ। ਗੁਰਦੁਆਰੇ ਦੀ ਉਸਾਰੀ ਤੋਂ ਪਹਿਲਾਂ ਭਾਈ ਨੱਥਾ ਨੇ ਉੱਥੇ ਇਕ ਖੂਹ ਵੀ ਲੁਆਇਆ ਸੀ। ਪਰ ਪਾਕਿਸਤਾਨੀ ਸਰਕਾਰ (੧੯੪੭-੧੯੭੧) ਦੌਰਾਨ ਜਬਰਨ ਦਾਖਲ ਹੋਏ ਲੋਕਾਂ ਨੇ ਗੁਰਦੁਆਰੇ ਸਾਹਿਬ ਦੇ ਅੰਦਰ ਲੁੱਟ ਮਾਰ ਤੇ ਭੰਨ ਤੋੜ ਕਰਨ ਦੇ ਨਾਲ ਨਾਲ ਇਸ ਖੂਹ ਨੂੰ ਵੀ ਪੂਰ ਦਿੱਤਾ। ਅਖਾੜਾ ਨਾਨਕ ਸ਼ਾਹੀ ਦਾ ਆਖਰੀ ਮਹੰਤ ਸ੍ਰੀ ਚੰਦ ਜਤੀ ੧੯੪੭ ਵਿੱਚ ਭਾਰਤ ਚਲਾ ਗਿਆ। ਉਸ ਤੋਂ ਬਾਅਦ ਭਾਰਤ ਵਿਚੋਂ ਆਉਂਣ ਵਾਲਾ ਕੋਈ ਟਾਂਵਾ-ਟਾਂਵਾ ਸਿੱਖ ਹੀ ਗੁਰਦੁਆਰੇ ਦੀ ਸੇਵਾ ਸੰਭਾਲ ਕਰਦਾ ਰਿਹਾ। ਨਜਾਇਜ ਤੌਰ ਤੇ ਦਾਖਲ ਹੋਣ ਵਾਲਿਆਂ ਨੂੰ ਹਟਾਉਣ ਲਈ ਆਖਰੀ ਸੇਵਾਦਾਰ ਭਾਈ ਸਵਰਨ ਸਿੰਘ ਵਾਰ-ਵਾਰ ਅਦਾਲਤ ਦੇ ਦਰਵਾਜੇ ਖੜਕਾਉਂਦਾ ਰਿਹਾ ਅਤੇ ਨੁਕਸਾਨ ਦੀ ਪੂਰਤੀ ਲਈ ਦਾਅਵੇ ਵੀ ਕਰਦਾ ਰਿਹਾ। ਭਾਈ ਸਵਰਨ ਸਿੰਘ ਤੇ ਉਸਦੇ ਮੁਸਲਮਾਨ ਸਾਥੀ ਮੁਹੰਮਦ ਮਲਿਕ ਹੱਕ ਨੂੰ ੧੪ ਦਸੰਬਰ ੧੯੭੧ ਨੂੰ ਪਾਕਿਸਤਾਨੀ ਫੌਜ ਵਲੋਂ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ ਗਿਆ। ਇਹਨਾਂ ਦੋਹਾਂ ਦੀਆਂ ਲਾਸ਼ਾਂ ਨੂੰ ਮਲਿਕ ਸਾਹਿਬ ਦੇ ਘਰ ਅੰਦਰ ਹੀ ਦਫਨਾ ਦਿੱਤਾ ਗਿਆ। ਗੁਰਦੁਆਰਾ ਨਾਨਕ ਸ਼ਾਹੀ ਦੀ ਮੌਜੂਦਾ ਸੁੰਦਰ ਇਮਾਰਤ ਨੂੰ ਇਸ ਸਰੂਪ ਵਿੱਚ ਲਿਆਉਂਣ ਵਾਸਤੇ ਸ.ਹਰਬੰਸ ਸਿੰਘ ਆਈ.ਏ.ਐਸ. (ਰਿਟਾ.) ਜੋ ਕਿ ਅੰਤਰਰਾਸ਼ਟਰੀ ਪਟਸਨ ਸੰਸਥਾ ਦੇ ਚੇਅਰਮੈਨ ਦੇ ਰੂਪ ਵਿੱਚ ਢਾਕਾ ਵਿਖੇ ਤਾਇਨਾਤ ਸਨ ਨੇ ਬਹੁਤ ਘਾਲਣਾ ਘਾਲੀ। ਉਹਨਾਂ ਦੇ ਨਾਮ ਦਾ ਪੱਥਰ ਗੁਰਦੁਆਰਾ ਸਾਹਿਬ ਦੀ ਦੀਵਾਰ ਵਿੱਚ ਲੱਗਾ ਹੋਇਆ ਹੈ ਜਿਸ ਵਿੱਚ ਇਹ ਵੀ ਅੰਕਤ ਹੈ ਕਿ ਇਹ ਅਸਥਾਨ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਭਾਈ ਨੱਥਾ ਨੇ ਬਣਾਇਆ ਸੀ। ਸੰਨ ੧੮੩੦ ਵਿੱਚ ਇਸ ਦੀ ਇਮਾਰਤ ਤਿਆਰ ਹੋਈ ਅਤੇ ੧੯੭੧-੭੨ ਵਿੱਚ ਸਪੈਸਲ ਸੇਵਾ ਕੀਤੀ ਗਈ। ਹੁਣ ਇਸ ਗੁਰਦੁਆਰੇ ਵਿੱਚ ਬੰਗਲਾ ਦੇਸ਼ ਗੁਰਦੁਆਰਾ ਪ੍ਰਬੰਧਕੀ ਬੋਰਡ ਦਾ ਦਫਤਰ ਹੈ। ਹਰ ਸਾਲ ਵਿਸਾਖੀ ਦਾ ਸਮਾਗਮ ਅਤੇ ਗੁਰੂ ਨਾਨਕ ਪਾਤਸ਼ਾਹ ਦਾ ਪ੍ਰਕਾਸ਼ ਉਤਸਵ ਮਨਾਇਆ ਜਾਂਦਾ ਹੈ, ਇਥੇ ਯਾਤਰੂਆਂ ਦੀ ਰਿਹਾਇਸ਼ ਅਤੇ ਲੰਗਰ ਦਾ ਯੋਗ ਪ੍ਰਬੰਧ ਹੈ। ਗੁਰਬਾਣੀ, ਅਖੰਡ ਪਾਠ ਅਤੇ ਸਹਿਜ ਪਾਠ ਹੁੰਦੇ ਰਹਿੰਦੇ ਹਨ। ਸੰਨ ੨੦੦੫ ਨੂੰ ਕਾਰ ਸੇਵਾ ਜੱਥਾ ਸਰਹਾਲੀ ਵਾਲਿਆਂ ਨੇ ਗੁਰਦੁਆਰਾ ਸਾਹਿਬ ਦੇ ਖੱਬੇ ਪਾਸੇ ਦੋ ਮੰਜ਼ਿਲਾ (੭੦×੫੦ ਫੁੱਟ) ਦਾ ਦਰਬਾਰ ਹਾਲ ਅਤੇ ਲੰਗਰ ਹਾਲ ਬਣਾਇਆ ਹੈ। ਗੁਰਦੁਆਰਾ ਸਾਹਿਬ ਦੇ ਸੱਜੇ ਪਾਸੇ ਸਿੱਖ ਧਰਮ ਦੇ ਪ੍ਰਚਾਰ ਅਤੇ ਇਤਿਹਾਸ ਦੀ ਖੋਜ ਸੈਂਟਰ ਦੀ ਸਥਾਪਨਾ ਵੀ ਕੀਤੀ ਗਈ ਹੈ। ਇਸ ਸੈਂਟਰ ਦੇ ਸੰਚਾਲਣ ਲਈ ਡਾ.ਨੂਰਲ ਇਸਲਾਮ ਪ੍ਰੋਫੈਸਰ ਅਤੇ ਮੁਖੀ ਸੰਸਾਰ ਧਰਮ ਤੇ ਸੱਭਿਅਤਾ ਵਿਭਾਗ ਢਾਕਾ ਯੂਨੀਵਰਸਿਟੀ ਨੂੰ ਨਿਯੁਕਤ ਕੀਤਾ ਗਿਆ ਹੈ।

ਢਾਕਾ ਦੇ ਕਬੀਰ ਪੰਥੀ, ਬਾਲਮੀਕ, ਈਸਾਈ, ਮੁਸਲਮਾਨ ਤੇ ਹਿੰਦੂ ਲੋਕ ਬਾਬਾ ਨਾਨਕ ਦੇਵ ਨੂੰ ਮੰਨਣ ਵਾਲੇ ਹਰ ਸ਼ੁਕਰਵਾਰ ਨੂੰ ਗੁਰਦੁਆਰਾ ਨਾਨਕ ਸ਼ਾਹੀ ਵਿਖੇ ਹਫਤਾਵਰੀ ਦੀਵਾਨ ਸਜਾਉਂਦੇ ਹਨ। ਸਾਰਾ ਦਿਨ ਗੁਰੂ ਕਾ ਲੰਗਰ ਵੀ ਚਲਦਾ ਹੈ। ਇਹਨਾਂ ਵਿਚੋਂ ਹੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਖਜ਼ਾਨਚੀ ਸ੍ਰੀ ਬਿਦੁਲ ਦਾਸ ਵਿਨੈ ਹੈ ਜੋ ਕਿ ੧੮ ਸਾਲਾਂ ਤੋਂ ਤਬਲਾ ਵਜਾਉਂਣ ਦੀ ਸੇਵਾ ਕਰ ਰਿਹਾ ਹੈ। ਇਹ ਸੱਜਨ, ਬਿਰਡਨ ਹਸਪਤਾਲ ਢਾਕਾ ਦੇ ਮਸ਼ਹੂਰ ਹੱਡੀਆਂ ਦੇ ਸਰਜਨ ਦੇ ਸਹਾਇਕ ਦੇ ਤੌਰ ਤੇ ਵੀ ਸੇਵਾ ਕਰ ਰਿਹਾ ਹੈ।

ਨਾਰਾਇਣ ਰਵੀ ਦਾਸ (ਪੱਪੂ) ਜੋ ਕਿ ਇੱਕ ਵਪਾਰੀ ਹਨ, ਕੀਰਤਨ ਦੀ ਸੇਵਾ ਕਰਦੇ ਹਨ। ਨੰਦ ਕਿਸ਼ੋਰ ਵੀ ਕੀਰਤਨੀਏ ਹਨ। ਇਸ ਤਰਾਂ ਅਰਜੁਨ ਰਾਣਾ ਤੁੰਗਾ, ਸਿਪੂ ਦਾਸ, ਅਪੂ ਦਾਸ, ਜੀਤੂ ਵਿਕਰਮ, ਟੀਪੂ ਤੇ ਸਤੋ ਵੀ ਕੀਰਤਨ ਦੀ ਸੇਵਾ

ਕਰਦੇ ਹਨ। ਹਰ ਰੋਜ਼ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ। ਸ਼ਾਮ ਨੂੰ ਰਹਿਰਾਸ ਤੇ ਸੋਹਿਲੇ ਦਾ ਪਾਠ ਹੁੰਦਾ ਹੈ। ਇਸ ਗੁਰਦੁਆਰੇ ਅੰਦਰ ਸੁਖ ਆਸਣ ਵਾਲੇ ਅਸਥਾਨ ਦੇ ਹੇਠਾਂ ਖੜਾਵਾਂ ਪਈਆਂ ਹਨ ਜਿਹਨਾਂ ਬਾਰੇ ਕਿਹਾ ਜਾਂਦਾ ਹੈ ਕਿ ਇਹ ਗੁਰੂ ਨਾਨਕ ਦੇਵ ਜੀ ਦੀਆਂ ਹਨ। ਸੱਜੇ ਪਾਸੇ ਕਮਰੇ ਵਿੱਚ ਗੁਰੂ ਗ੍ਰੰਥ ਸਾਹਿਬ ਦੀ ਹੱਥ ਲਿਖਤ ਬਹੁਤ ਪੁਰਾਣੀ ਬੀੜ ਹੈ। ਇਸਦੇ ਪਹਿਲੇ ਸਫੇ ਤੇ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਤੇਗ ਬਹਾਦਰ ਜੀ ਤਕ ਗੁਰੂ ਸਾਹਿਬਾਂ ਦਾ ਜਨਮ, ਜੋਤੀ ਜੋਤ ਸਮਾਉਣ ਦਾ ਸਮਾਂ ਲਿਖਿਆ ਹੋਇਆ ਹੈ।

**ਗੁਰਦੁਆਰਾ ਸੰਗਰ ਟੋਲਾ ਬੰਗਲਾ ਬਾਜ਼ਾਰ ਢਾਕਾ** : ਜਦੋਂ ਮਸੰਦ ਭਾਈ ਬੁਲਾਕੀ ਦਾਸ ਨੂੰ ਪਤਾ ਲਗਾ ਕਿ ਗੁਰੂ ਤੇਗ ਬਹਾਦਰ ਸਾਹਿਬ ਪਟਨਾ ਸਾਹਿਬ ਪਹੁੰਚ ਗਏ ਹਨ। ਉਸ ਨੇ ਪਟਨਾ ਸਾਹਿਬ ਪਹੁੰਚ ਕੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਢਾਕੇ ਵਿੱਚ ਵੀ ਚਰਨ ਪਾਓ। ਗੁਰੂ ਸਾਹਿਬ ਬੇਨਤੀ ਪਰਵਾਨ ਕਰਦੇ ਹੋਏ ਆਪਣੇ ਨਾਲ ਦੀਵਾਨ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਗੁਰਦਿੱਤਾ ਜੀ ਆਦਿਕ ਮੁੱਖੀ ਸਿੱਖਾਂ ਨੂੰ ਲੈ ਕੇ ਅਗਸਤ ੧੬੬੬ ਨੂੰ ਪਟਨਾ ਤੋਂ ਰਵਨਾ ਹੋਏ ਅਤੇ ਅਕਤੂਬਰ ੧੬੬੬ ਵਿੱਚ ਢਾਕਾ ਪਹੁੰਚੇ।

ਭਾਈ ਬੁਲਾਕੀ ਦਾਸ ਦੀ ਮਾਤਾ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬੜੀ ਤਾਂਘ ਨਾਲ ਉਡੀਕ ਕਰ ਰਹੀ ਸੀ। ਉਸ ਨੇ ਮਨ ਵਿੱਚ ਚਿਤਵਿਆ ਕਿ ਗੁਰੂ ਸਾਹਿਬ ਆ ਕੇ ਉਸ ਦਾ ਨਾਂ ਪੁਕਾਰ ਕੇ ਬੁਲਾਉਣਗੇ ਤਾਂ ਮੈਂ ਉਹਨਾਂ ਨੂੰ ਨਵੇਂ ਪਲੰਘ ਤੇ ਬਿਠਾਵਾਂਗੀ, ਆਪਣੇ ਹੱਥੀਂ ਤਿਆਰ ਕੀਤੀ ਪੁਸ਼ਾਕ ਪਹਿਨਾਵਾਂਗੀ ਅਤੇ ਪਰਸ਼ਾਦਾ ਤਿਆਰ ਕਰਕੇ ਛਕਾਵਾਂਗੀ। ਗੁਰੂ ਸਾਹਿਬ ਢਾਕੇ ਪਹੁੰਚ ਕੇ ਸਿੱਧੇ ਬੁਲਾਕੀ ਦਾਸ ਦੇ ਘਰ ਪਹੁੰਚੇ ਅਤੇ ਮਾਤਾ ਨੂੰ ਆਵਾਜ ਦੇ ਕੇ ਬੁਲਾਇਆ। ਮਾਤਾ ਜੀ ਸੁਣ ਕੇ ਗਦ ਗਦ ਹੋ ਗਏ ਅਤੇ ਦੌੜ ਕੇ ਗੁਰੂ ਸਾਹਿਬ ਦੇ ਚਰਨਾਂ ਤੇ ਸੀਸ ਰੱਖਿਆ। ਮਾਤਾ ਦਾ ਪਿਆਰ ਵੇਖ ਕੇ ਗੁਰੂ ਜੀ ਨੇ ਭਾਈ ਬੁਲਾਕੀ ਦਾਸ ਦੇ ਘਰ ਹੀ ਨਿਵਾਸ ਕੀਤਾ। ਗੁਰੂ ਜੀ ਦੀ ਆਮਦ ਜਾਣ ਸੰਗਤਾਂ ਦਰਸ਼ਨ ਨੂੰ ਆਉਂਣ ਲੱਗ ਪਈਆ। ਅਣਗਿਣਤ ਸ਼ਰਧਾਲੂ ਜਿਹਨਾਂ ਵਿੱਚ ਢਾਕਾ ਦੇ ਨਵਾਬ ਸਾਇਸਤਾ ਖਾਨ, ਵਜੀਰ, ਫੌਜੀ ਜਰਨੈਲ ਵੀ ਸਨ, ਸਵਾਗਤ ਲਈ ਹਾਜਰ ਹੋਏ। ਹਰ ਰੋਜ਼ ਸਵੇਰੇ ਸ਼ਾਮ ਕਥਾ, ਕੀਰਤਨ ਹੋਣ ਲੱਗੇ। ਇਥੇ ਸਥਾਪਤ ਹੋਈ ਸੰਗਤ ਨੂੰ ਹਜੂਰੀ ਸੰਗਤ ਅਥਵਾ ਹਰੀ ਘਰ ਕਿਹਾ ਜਾਣ ਲੱਗਾ। ਇਸ ਘਰ ਦਾ ਨਾਂ ਸੰਗਤ ਟੋਲਾ ਸਾਹਿਬ ਕਰਕੇ ਮਸ਼ਹੂਰ ਹੋ ਗਿਆ। ਉਸ ਸਮੇਂ ਇਹ ਢਾਕਾ ਦੀ ਵਧੀਆਂ ਥਾਂ ਸੀ ਜਿਸ ਵਿੱਚ ਮੁੱਖ ਤੌਰ ਤੇ ਬਦੇਸ਼ਾਂ ਤੋਂ ਆਏ ਲੋਕ ਰਹਿੰਦੇ ਸਨ।

ਇਹ ਅਸਥਾਨ ਹੁਣ ਗੁਰਦੁਆਰਾ ਸੰਗਤ ਟੋਲਾ ਸਾਹਿਬ ਬੰਗਲਾ ਬਾਜ਼ਾਰ ਢਾਕਾ ਹੈ। ਗੁਰੂ ਤੇਗ ਬਹਾਦਰ ਸਾਹਿਬ ਨੇ ਇਸ ਮਕਾਨ ਵਿੱਚ ਤਕਰੀਬਨ ਦੋ ਸਾਲ ਨਿਵਾਸ ਕੀਤਾ (ਸੰਨ ੧੬੬੬-੧੬੬੮) ਇਥੇ ਹੀ ਗੁਰੂ ਜੀ ਨੂੰ ਗੋਬਿੰਦ ਰਾਏ ਦੇ ਪ੍ਰਕਾਸ਼ ਹੋਣ ਦੀ ਖੁਸ਼ਖਬਰੀ ਮਿਲੀ ਇਥੋਂ ਹੀ ਗੁਰੂ ਜੀ ਵਲੋਂ ਪਟਨਾ ਸਾਹਿਬ ਦੀ ਸੰਗਤ ਨੂੰ ਵਧਾਈ ਪੱਤਰ ਭੇਜਿਆ ਗਿਆ। ਮਕਾਨ ਦੇ ਮੁਖ ਦੁਆਰ ਤੋਂ ਪ੍ਰਵੇਸ਼ ਹੋਣ ਤੇ ਸਾਹਮਣੇ ਪੌੜੀਆਂ ਹਨ ਜਿਹਨਾਂ ਰਾਹੀਂ ਦੂਜੀ ਮੰਜਿਲ ਜਿਥੇ ਕਿ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ ਪਹੁੰਚਿਆ ਜਾਂਦਾ ਹੈ। ਇਸ ਹਾਲ ਦੇ ਦੋਹੀਂ ਪਾਸੀਂ ਵਰਾਂਡੇ ਹਨ ਹੇਠਾਂ ਵੀ ਕੁਝ ਕਮਰੇ ਹਨ ਜਿਹਨਾਂ ਦੀ ਹਾਲਤ ਖਸਤਾ ਹੈ। ਗੁਰੂ ਸਾਹਿਬ ਦੇ ਬਿਰਾਜਣ ਵਾਲਾ ਕਮਰਾ ਹੁਣ ਢਹਿ ਗਿਆ ਹੈ, ਉਸ ਦੀ ਛੱਤ ਦਾ ਸ਼ਤੀਰ ਸਾਂਭ ਕੇ ਰੱਖਿਆ ਹੋਇਆ ਹੈ। ਨੇੜੇ ਹੀ ਖੁਲੀ ਥਾਂ ਤੇ ਦੋ ਪੁਰਾਣੇ ਚੁਲ੍ਹੇ ਹਨ, ਜਿਹਨਾਂ ਤੋਂ ਪਤਾ ਲਗਦਾ ਹੈ ਕਿ ਇਥੇ ਲੰਗਰ ਤਿਆਰ ਕੀਤਾ ਜਾਂਦਾ ਹੋਵੇਗਾ। ਪਾਣੀ ਲਈ ਇਥੇ ਇੱਕ ਖੂਹ ਵੀ ਸੀ ਜੋ ਕਿ ਹੁਣ ਨਜ਼ਰ ਨਹੀਂ ਆਉਂਦਾ। ਇਸ ਮਕਾਨ ਦਾ ਕੁੱਲ ਰਕਬਾ ਚਾਰ ਕੱਠੇ ਅਰਥਾਤ ੧੦ ਮਰਲੇ ਹੈ। ਸੰਨ ੧੯੮੫ ਵਿੱਚ ਇਥੇ ਗ੍ਰੰਥੀ ਭਾਈ ਰਾਮ ਸਿੰਘ ਹੁੰਦਾ ਸੀ। ੨੯ ਜਨਵਰੀ ਸੰਨ ੧੯੩੯ ਨੂੰ ਇਹਨਾਂ ਦੀ ਥਾਂ ਤੇ ਭਾਈ ਕ੍ਰਿਪਾਲ ਸਿੰਘ ਗ੍ਰੰਥੀ ਦੀ ਸੇਵਾ ਕਰਨ ਲੱਗਾ। ਭਾਰਤ ਦੀ ਵੰਡ ਸਮੇਂ ਭਾਈ ਕ੍ਰਿਪਾਲ ਸਿੰਘ ਭਾਰਤ ਚਲਾ ਗਿਆ ਤੇ ਉਸ ਦੀ ਮਾਤਾ ਕੰਚਨ ਦੇਵੀ ਸੇਵਾ ਕਰਦੀ ਰਹੀ। ਮਾਤਾ ਜੀ ਨੂੰ ਲੋਕ ਸਿੱਖਾਂ ਦੀ ਮਾਤਾ ਕਹਿਕੇ ਪੁਕਾਰਦੇ ਸਨ। ਸੰਨ ੧੯੭੧ ਵਿੱਚ ਪਾਕਿਸਤਾਨੀ ਫੌਜ ਦੇ ਜ਼ਬਰ ਸਮੇਂ ਮਾਤਾ ਵੀ ਇਸ ਅਸਥਾਨ ਨੂੰ ਛੱਡ ਕੇ ਪੱਛਮੀ ਬੰਗਾਲ 'ਚ ਕਲਕੱਤਾ ਦੇ ਨੇੜੇ ਦਮ-ਦਮ ਵਿਖੇ ਆਪਣੇ ਪੁੱਤਰ ਕ੍ਰਿਪਾਲ ਸਿੰਘ ਕੋਲ ਚਲੀ ਗਈ, ਮਾਤਾ ੧੯੭੩ ਵਿੱਚ ਚਲਾਣਾ ਕਰ ਗਈ। ਢਾਕਾ ਅਜਾਇਬ ਘਰ ਦੇ ਕੁਰੇਟਰ (Curator) ਡਾ.ਅਹਿਮਦ ਹਸਨ ਦਾਨੀ ਨੇ ਆਪਣੀ ਪੁਸਤਕ 'ਢਾਕਾ' ਦੇ ਸਫਾ ੧੧੨ ਤੇ ਮਾਤਾ ਕੰਚਨ ਦੇਵੀ ਦਾ ਜਿਕਰ ਕੀਤਾ ਹੈ ਅਤੇ ਗੁਰਦੁਆਰਾ ਸੰਗਤ ਟੋਲਾ ਸਾਹਿਬ ਦੀ ਸੇਵਾ ਸੰਭਾਲ ਕਰਨ ਤੇ ਉਹਨਾਂ ਦੀ ਪ੍ਰਸੰਸਾ ਕੀਤੀ ਹੈ। ਮਾਤਾ ਨੂੰ ਬਚਾਉਂਣ ਲਈ ਤੇ ਭਾਰਤ ਪਹੁੰਚਾਉਣ ਵਿੱਚ ਫਤਹਿ ਮੁਹੰਮਦ ਨਾਂ ਦੇ ਪੁਲਿਸ ਅਧਿਕਾਰੀ ਨੇ ਆਪਣੀ ਜਾਨ ਦੀ ਬਾਜੀ ਲਾ ਦਿੱਤੀ। ਮਾਤਾ ਜੀ ਦੇ ਜਾਣ ਪਿਛੋਂ ਸੇਵਾ ਵਿੱਚ ਵਿਘਨ ਪਿਆ ਰਿਹਾ ਅਤੇ ਪਾਕਿਸਤਾਨ ਪੱਖੀ ਮੁਸਲਮਾਨਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਵੀ ਕੀਤੀ। ੨੬ ਦਸੰਬਰ ੧੯੭੧ ਨੂੰ ਈ.ਐਮ.ਈ. (E.M.E.) ਦੇ ਸਿਪਾਹੀ ਰਾਜਿੰਦਰ ਸਿੰਘ ਨੇ ਗੁਰਦੁਆਰਾ ਸਾਹਿਬ ਦੇ ਦਰਸ਼ਨ ਕੀਤੇ ਤੇ ਸਾਰੀ ਰੀਪੋਰਟ ਲਿਖਤੀ ਤੌਰ ਤੇ ਆਪਣੇ ਅਫਸਰਾ ਨੂੰ ਭੇਜੀ। ਫੌਜ ਦੇ ਅਧਿਕਾਰੀਆਂ ਨੇ ਸਿਪਾਹੀ ਰਾਜਿੰਦਰ ਸਿੰਘ ਦੀ

ਡਿਊਟੀ ਗੁਰਦੁਆਰਾ ਸਾਹਿਬ ਦੀ ਸੇਵਾ ਸੰਭਾਲ ਦੀ ਲਾ ਦਿੱਤੀ। ਜਦੋਂ ਈ.ਐਮ.ਈ.ਯੂਨਿਟ ਵਾਪਿਸ ਭਾਰਤ ਆ ਗਈ ਤਾਂ ਉੱਥੇ ਤਖਤ ਪਟਨਾ ਸਾਹਿਬ ਵੱਲੋਂ ਭੇਜੇ ਗਏ ਸੇਵਾਦਾਰ ਨਿਯੁਕਤ ਕੀਤੇ ਗਏ। ਇੱਕ ਗੁਰੂ ਗ੍ਰੰਥ ਸਾਹਿਬ ਦੀ ਪੁਰਾਤਨ ਹੱਥ ਲਿਖਤ ਬੀੜ ਜਿਸ ਤੇ ਗੁਰੂ ਗੋਬਿੰਦ ਸਿੰਘ ਦੇ ਦਸਖਤ ਵੀ ਸਨ, ਭਾਈ ਕ੍ਰਿਪਾਲ ਸਿੰਘ ਦੇ ਘਰੋਂ ਪ੍ਰਾਪਤ ਹੋਈ। ਪਰ ਅੱਜ ਕਲ ਇਸ ਦਾ ਪਤਾ ਨਹੀਂ ਕਿੱਥੇ ਹੈ। ਜਦੋਂ ਗੁਰੂ ਤੇਗ ਬਹਾਦਰ ਸਾਹਿਬ ਜੀ ਢਾਕਾ ਤੋਂ ਵਿਦਾ ਹੋਣ ਲਗੇ ਤਾਂ ਬੁਲਾਕੀ ਦਾਸ ਦੀ ਮਾਤਾ ਨੇ ਬੇਨਤੀ ਕੀਤੀ ਕਿ ਸਾਨੂੰ ਕੋਈ ਨਿਸ਼ਾਨੀ ਬਖਸ਼ੋ ਤਾਂ ਜੋ ਅਸੀਂ ਉਸਦੇ ਰਾਹੀਂ ਆਪ ਜੀ ਦੇ ਦਰਸ਼ਨ ਕਰਦੇ ਰਹੀਏ। ਇਸ ਸਮੇਂ ਨਵਾਬ ਸਾਇਸਤਾ ਖਾਨ ਨੇ ਇੱਕ ਉੱਘੇ ਚਿਤਰਕਾਰ ਦੀ ਡਿਊਟੀ ਲਾਈ ਕਿ ਗੁਰੂ ਜੀ ਦਾ ਚਿੱਤਰ ਤਿਆਰ ਕਰੇ। ਚਿੱਤਰਕਾਰ ਨੇ ਗੁਰੂ ਜੀ ਦਾ ਚਿੱਤਰ ਛਾਤੀ ਤਕ ਦਾ ਬਣਾ ਲਿਆ ਪਰ ਚੇਹਰਾ ਚਿਤਰਨ ਤੋਂ ਆਪਣੀ ਅਸਮੱਰਥਾ ਪ੍ਰਗਟ ਕੀਤੀ ਕਿਉਂਕਿ ਉਹ ਗੁਰੂ ਜੀ ਦੇ ਚੇਹਰੇ ਵਲ ਤੱਕ ਹੀ ਨਹੀਂ ਸੀ ਸਕਦਾ। ਕਹਿੰਦੇ ਹਨ ਕਿ ਗੁਰੂ ਜੀ ਨੇ ਚਿੱਤਰਕਾਰ ਦੀ ਕਲਮ ਫੜ ਕੇ ਆਪਣਾ ਚੇਹਰਾ ਆਪ ਉਲੀਕਿਆ। ਇਸ ਚਿੱਤਰ ਵਿੱਚ ਗੁਰੂ ਜੀ ਦੇ ਹੱਥ ਵਿੱਚ ਬਾਜ ਦਿਖਾਇਆ ਗਿਆ ਹੈ। ਇਸ ਚਿਤਰ ਦੀ ਅਸਲ ਕਾਪੀ ਵਿਕਟੋਰੀਆ ਮੈਮੋਰੀਅਲ ਕਲਕੱਤਾ ਵਿੱਚ ਰੱਖੀ ਹੋਈ ਹੈ। ਇਸ ਦੀ ਫੋਟੋ ਕਾਪੀ ਡਾ.ਤ੍ਰਿਲੋਚਨ ਸਿੰਘ ਨੇ ਆਪਣੀ ਪੁਸਤਕ ਗੁਰੂ ਤੇਗ ਬਹਾਦਰ ਗੁਰੂ ਤੇ ਸ਼ਹੀਦ ਵਿੱਚ ਦਿੱਤੀ ਹੋਈ ਹੈ। ਢਾਕੇ ਦੀ ਸੰਗਤ ਗੁਰੂ ਗੋਬਿੰਦ ਸਿੰਘ ਵੇਲੇ ਵੀ ਗੁਰੂ ਘਰ ਨਾਲ ਜੁੜੀ ਰਹੀ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਢਾਕੇ ਦੀ ਸੰਗਤ ਦੇ ਨਾਂ ਤੇ ਭੇਜੇ ਹੁਕਮਨਾਮਿਆਂ ਦਾ ਜ਼ਿਕਰ ਇਤਿਹਾਸ ਵਿੱਚ ਮਿਲਦਾ ਹੈ ਅਤੇ ਕੁਝ ਹੱਥ ਲਿਖਤ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਜਿਹਨਾਂ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਦਸਤਖਤ ਹਨ ਵੀ ਉਪਲਬਧ ਹਨ।

**ਗੁਰਦੁਆਰਾ ਸਿੱਖ ਟੈਂਪਲ ਚੌਂਕ ਬਾਜ਼ਾਰ ਚਿਟਾਗੰਗ**-ਗੁਰੂ ਨਾਨਕ ਦੇਵ ਜੀ ਨੇ ਆਪਣੀ ਪੂਰਬੀ ਭਾਰਤ ਦੀ ਯਾਤਰਾ ਦੌਰਾਨ ਸੰਨ ੧੫੦੮ ਨੂੰ ਚਿਟਾਗੰਗ ਦੀ ਧਰਤੀ ਨੂੰ ਭਾਗ ਲਾਏ। ਉਸ ਸਮੇਂ ਉਥੋਂ ਦਾ ਰਾਜਾ ਸੁਧਰ (ਸੁਰਦ) ਸੈਨ ਸੀ। ਗੁਰੂ ਜੀ ਨੇ ਨਗਰ ਤੋਂ ਬਾਹਰ ਪਹਾੜੀ ਹੇਠ ਬੈਠ ਕੇ ਇਹ ਸ਼ਬਦ ਉਚਾਰਨ ਕੀਤਾ :-

ਆਸਾ ਮਹਲਾ ੧ ਤਿਤੁਕਾ ॥
ਕੋਈ ਭੀਖਕੁ ਭੀਖਿਆ ਖਾਇ ॥
ਕੋਈ ਰਾਜਾ ਰਹਿਆ ਸਮਾਇ ॥

(ਅੰਗ-੩੫੪)

ਰਾਜੇ ਦੇ ਕਰਮਚਾਰੀ 'ਝੰਡੀਆ' ਨੇ ਗੁਰੂ ਜੀ ਨੂੰ ਪੂਜਾ ਦਾ ਪ੍ਰਸਾਦ ਅਤੇ ਚਰਨਾਮਿਤ ਭੇਜਿਆ। ਪਰ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ 'ਝੰਡੀਆ' ਅਸੀਂ ਹਜ਼ਾਰਾ ਮੀਲਾਂ ਦਾ ਸਫਰ ਕੱਟ ਕੇ ਇੱਥੇ ਪ੍ਰਸਾਦ ਲੈਣ ਨਹੀਂ ਆਏ। ਤਦ ਝੰਡੀਆਂ ਜੀ ਨੇ ਕਿਹਾ ਮਹਾਰਾਜ ਜਿਹੜੀ ਸੇਵਾ ਆਖੋ ਅਸੀਂ ਕਰਨ ਲਈ ਤਿਆਰ ਹਾਂ। ਭਾਈ ਝੰਡੀਆ ਦੀ ਇਹ ਬੇਨਤੀ ਸੁਣ ਕੇ ਗੁਰੂ ਨਾਨਕ ਦੇਵ ਜੀ ਨੇ ਖੁਸ਼ ਹੋ ਕੇ ਭਾਈ ਝੰਡੀਆ ਨੂੰ ਆਪਣਾ ਸਿੱਖ ਬਣਾ ਲਿਆ। ਭਾਈ ਝੰਡੀਆ ਜੀ ਦੇ ਨਾਲ ਹੀ ਰਾਜੇ ਦਾ ਪੁੱਤਰ ਕੁਮਾਰ ਇੰਦਰ ਸੈਨ ਵੀ ਗੁਰੂ ਜੀ ਦਾ ਸ਼ਰਧਾਲੂ ਬਣ ਗਿਆ। ਸ਼ਹਿਰ ਦੇ ਹੋਰ ਵੀ ਲੋਕ ਗੁਰੂ ਜੀ ਦੀ ਸੰਗਤ ਵਿੱਚ ਹਾਜ਼ਰ ਹੋਣ ਲੱਗੇ। ਰਾਜਾ ਸੁਧਰ ਸੈਨ ਨੂੰ ਜਦੋਂ ਇਸ ਬਾਰੇ ਪਤਾ ਲੱਗਾ ਤਾਂ ਉਹ ਸੋਚਣ ਲੱਗਾ ਕਿ ਇਹ ਫਕੀਰ ਮੇਰੇ ਕੋਲ ਕਿਉਂ ਨਹੀਂ ਆਇਆ। ਰਾਜੇ ਨੇ ਫੁਰਮਾਨ ਜਾਰੀ ਕਰ ਦਿੱਤਾ ਕਿ ਗੁਰੂ ਜੀ ਨੂੰ ਦਰਬਾਰ ਵਿੱਚ ਪੇਸ਼ ਕੀਤਾ ਜਾਵੇ। ਜਦੋਂ ਰਾਜਕੁਮਾਰ ਨੂੰ ਰਾਜੇ ਦੇ ਇਸ ਫੁਰਮਾਨ ਦਾ ਪਤਾ ਲੱਗਾ ਤਾਂ ਉਸਨੇ ਰਾਜੇ ਨੂੰ ਅਜੇਹਾ ਕਰਨ ਤੋਂ ਰੋਕਿਆ ਤੇ ਕਿਹਾ ਰਾਜਾ ਖੁਦ ਜਾ ਕੇ ਗੁਰੂ ਜੀ ਨੂੰ ਮੱਥਾ ਟੇਕੇ। ਰਾਜੇ ਨੇ ਆਪਣੇ ਰਾਜ ਕੁਮਾਰ ਦੀ ਸ਼ਰਧਾ ਵੇਖ ਕੇ ਗੁਰੂ ਜੀ ਦੇ ਦਰਸ਼ਨ ਕੀਤੇ, ਮੱਥਾ ਟੇਕਿਆ ਅਤੇ ਕੀਮਤੀ ਸੁਗਾਤਾਂ ਭੇਟ ਕੀਤੀਆਂ। ਗੁਰੂ ਜੀ ਨੇ ਇਹ ਸਾਰੀਆਂ ਸੁਗਾਤਾਂ ਭਾਈ ਝੰਡੀਆ ਜੀ ਨੂੰ ਸੌਂਪ ਦਿੱਤੀਆਂ। ਜਿਸ ਥਾਂ ਤੇ ਗੁਰੂ ਜੀ ਬੈਠੇ ਸਨ ਉੱਥੇ ਮੰਜੀ ਸਥਾਪਿਤ ਹੋਈ। ਇਥੇ ਹੀ ਅੱਜ ਕਲ ਇਤਿਹਾਸਕ ਗੁਰਦੁਆਰਾ ਸਿੱਖ ਟੈਂਪਲ ਚੌਂਕ ਬਾਜ਼ਾਰ ਕਾਇਮ ਹੈ। ਸਾਰੇ ਸਰਕਾਰੀ ਨਕਸ਼ਿਆਂ ਅਤੇ ਦਸਤਾਵੇਜ਼ਾਂ ਵਿੱਚ ਗੁਰਦੁਆਰਾ ਸਾਹਿਬ ਦਾ ਉਲੇਖ ਹੈ। ਚੌਂਕ ਬਾਜ਼ਾਰ ਚੋਂ ਇੱਕ ਗਲੀ ਨਿਕਲਦੀ ਹੈ ਜਿਸ ਦੇ ਖੱਬੇ ਪਾਸੇ ਇੱਕ ਪੁਰਾਣਾ ਵੱਡਾ ਦਰਵਾਜਾ ਹੈ। ਉਸ ਦਰਵਾਜੇ ਦੇ ਬਾਹਰ ਕੰਧ ਤੇ ਪੱਥਰ ਦੀ ਇਕ ਸਿਲ ਲੱਗੀ ਹੋਈ ਹੈ ਜਿਸ ਤੇ ਅੰਗ੍ਰੇਜੀ ਵਿੱਚ ਉਕਰਿਆ ਹੋਇਆ ਹੈ।

Guru Nanak Building Foundation Laid by K.C.D.E., E.S.G.C.I., C.C.E. Commissioner of Chittagong 7.11.1919. ਇਸ ਦਰਵਾਜੇ ਥਾਣੀ ਦਾਖਲ ਹੋ ਕੇ ਅੰਦਰ ਖੁੱਲੇ ਵਿਹੜੇ ਵਿੱਚ ਜਾਈਦਾ ਹੈ। ਉਸ ਤੋਂ ਅੱਗੇ ਪੂਰਬ ਵਲ ਮੁੱਖ ਹਾਲ ਹੈ ਜਿਸ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ। ਦਰਬਾਰ ਹਾਲ ਦੇ ਨੇੜੇ ਹੀ ਲੰਗਰ ਲਈ ਇਤਿਹਾਸਕ ਅਸਥਾਨ ਅੱਜ ਵੀ ਕਾਇਮ ਹੈ।ਇਥੇ ਇਕ ਖੂਹ ਵੀ ਹੈ। ਇਸ ਇਲਾਕੇ ਦੇ ਚੌਹੀਂ ਪਾਸੇ ਹਿੰਦੂ ਵਸੋਂ ਹੈ। ਇਸ ਗੁਰਦੁਆਰੇ ਦਾ ਆਖਰੀ ਮਹੰਤ ਕਾਲੀ ਦਾਸ ਸੀ। ਇਸ ਦੇ ਮੌਤ ਸਮੇਂ ਇਸ ਦਾ

ਪੁੱਤਰ ਮਾਨਿਕ ਲਾਲ ਨਾਬਾਲਗ ਸੀ। ਕਲਕੱਤਾ ਹਾਈ ਕੋਰਟ ਨੇ ਸੰਨ ੧੯੩੧ ਵਿੱਚ ਪ੍ਰਬੰਧਕੀ ਝਗੜੇ ਦਾ ਫੈਸਲਾ ਕਰਦਿਆਂ ਜਿਲ੍ਹਾ ਜੱਜ ਚਿਟਾਗੰਗ ਨੂੰ ਐਕਸ ਆਫੀਸ਼ੀਅਲ ਪ੍ਰਬੰਧਕ ਸਿੱਖ ਗੁਰਦੁਆਰਾ ਜਾਇਦਾਦ ਨਿਯੁਕਤ ਕਰ ਦਿੱਤਾ। ਸੰਨ ੧੯੩੯ ਵਿੱਚ ਚਿਟਾਗੰਗ ਜੱਜ ਨੇ ਗਿਆਰਾਂ ਮੈਂਬਰੀ ਕਮੇਟੀ ਬਣਾ ਕੇ ਪ੍ਰਬੰਧ ਉਸ ਦੇ ਹਵਾਲੇ ਕਰ ਦਿੱਤਾ। ਇੱਕ ਫੌਜੀ ਭਾਈ ਸੁੰਦਰ ਸਿੰਘ ਨੂੰ ਗ੍ਰੰਥੀ ਨਿਯੁਕਤ ਕਰ ਦਿੱਤਾ। ਇਹ ੧੯੬੧ ਤੱਕ ਸੇਵਾ ਕਰਦੇ ਰਹੇ ਉਸ ਪਿਛੋਂ ਇਹਨਾਂ ਦੀ ਪਤਨੀ ਗਾਇਤ੍ਰੀ ਦੇਵੀ ਸੇਵਾ ਸੰਭਾਲ ਕਰਦੀ ਰਹੀ। ਸੰਨ ੧੯੪੭ ਵਿੱਚ ਪਾਕਿਸਤਾਨ ਤੇ ੧੯੭੧ ਵਿੱਚ ਬੰਗਲਾ ਦੇਸ਼ ਬਣਨ ਦੇ ਬਾਵਜੂਦ ਕਲਕੱਤਾ ਹਾਈ ਕੋਰਟ ਦਾ ੧੯੩੧ ਦਾ ਫੈਸਲਾ ਅਜੇ ਤਕ ਸਿੱਖ ਗੁਰਦੁਆਰਿਆਂ ਉਪਰ ਲਾਗੂ ਹੈ। ਇਸ ਗੁਰਦੁਆਰੇ ਦੀ ਇਮਾਰਤ ਵਿੱਚ ੭ ਪਰਿਵਾਰ ਰਹਿ ਰਹੇ ਹਨ ਜਿਹਨਾਂ ਵਿਚੋਂ ੬ ਕਿਰਾਇਆ ਦਿੰਦੇ ਹਨ (੭-੮ ਹਜਾਰ ਟਕਾ) ਪਰ ਸੱਤਵਾਂ ਪਰਿਵਾਰ ਧਕੇ ਨਾਲ ਬਿਨਾਂ ਕਿਰਾਏ ਦੇ ਰਹਿ ਰਿਹਾ ਹੈ। ਉਹ ਭਾਈ ਸੁੰਦਰ ਸਿੰਘ ਜੀ ਗ੍ਰੰਥੀ ਦਾ ਦੋਹਤਾ ਹੈ, ਹਿੰਦੂ ਪਰਿਵਾਰ ਦਾ ਇਹ ਮੈਂਬਰ ਹੁਣ ਗੋਰਾਗੋਂ ਸਿੰਘ ਬਣ ਕੇ ਗੁਰਦੁਆਰੇ ਦੀ ਜਮੀਨ ਤੇ ਕਬਜਾ ਕਰਨਾ ਚਾਹੁੰਦਾ ਹੈ। ਉਸ ਨੇ ਕਈ ਵਾਰ ਸੇਵਾ ਕਰ ਰਹੇ ਗ੍ਰੰਥੀ ਭਾਈ ਕੁਲਵੰਤ ਸਿੰਘ ਨਾਲ ਝਗੜਾ ਵੀ ਕੀਤਾ ਹੈ। ਲੋੜ ਹੈ ਭਾਰਤ ਸਰਕਾਰ ਰਾਹੀਂ ਗਲਬਾਤ ਕਰਕੇ ਬੰਗਲਾ ਦੇਸ ਸਰਕਾਰ ਤੋਂ ਇਸ ਜਮੀਨ ਦਾ ਕਬਜਾ ਲਿਆ ਜਾਵੇ। ਵਰਤਮਾਨ ਪ੍ਰਬੰਧ ਤਸੱਲੀ ਬਖਸ਼ ਨਾ ਹੋਣ ਕਰਕੇ ਗੁਰਦੁਆਰਾ ਸਾਹਿਬ ਦੀ ਸੰਨ ੧੯੧੯ ਦੀ ਬਣੀ ਇਮਾਰਤ ਦੀ ਸੇਵਾ ਸੰਭਾਲ ਵੀ ਨਹੀਂ ਹੋ ਸਕੀ। ਜਿਲ੍ਹਾ ਜੱਜ ਦੀ ਕਮੇਟੀ ਵਲੋਂ ਕੇਵਲ ਬਿਜਲੀ, ਗੈਸ ਅਤੇ ਪਾਣੀ ਦੇ ਬਿਲ ਹੀ ਦਿੱਤੇ ਜਾਂਦੇ ਹਨ। ਗੁਰੂ ਤੇਗ ਬਹਾਦਰ ਸਾਹਿਬ ਜੀ ਵੀ ਸਾਲ ੧੬੬੭ ਦੇ ਅਖੀਰ ਵਿੱਚ ਚਿਟਾਗੰਗ ਇਸ ਅਸਥਾਨ ਤੇ ਆਏ ਸਨ।

ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਥੇ ਧਾਰਮਿਕ ਪ੍ਰਚਾਰ ਕੇਂਦਰ ਸਥਾਪਿਤ ਕੀਤਾ। ਡਾ.ਤਿਰਲੋਚਨ ਸਿੰਘ (ਸੰਨ ੧੯੬੭) ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦੇ ਚਿਟਾਗੰਗ ਅਤੇ ਸੋਨਦੀਪ ਦੀ ਸੰਗਤ ਦੇ ਨਾਮ ਭੇਜੇ ਹੋਏ ਹੁਕਮਨਾਮੇ ਵੀ ਮਿਲਦੇ ਹਨ। ਇਥੋਂ ਦੀਆਂ ਸੰਗਤਾਂ ਨੇ ਗੁਰੂ ਦਸਮੇਸ਼ ਜੀ ਨੂੰ ਸ਼ਸਤਰ, ਹਾਥੀ ਅਤੇ ਹੋਰ ਜੰਗੀ ਸਾਮਾਨ ਵੀ ਭੇਜਿਆ ਸੀ।

**ਗੁਰਦੁਆਰ ਸਿਲਹਟ ਸਦਰ :** ਸਿਲਹਟ ਬੰਗਲਾ ਦੇਸ਼ ਦਾ ਮਸ਼ਹੂਰ ਸ਼ਹਿਰ ਹੈ। ਜਿਹੜਾ ਕਿ ਸੁਰਮਾ ਨਦੀ ਦੇ ਸੱਜੇ ਕੰਢੇ ਵੱਸਿਆ ਹੈ। ਗੁਰੂ ਨਾਨਕ ਦੇਵ ਜੀ ਇੰਮਫਾਲ ਤੋਂ ਪੱਛਮ ਵਲ ਹੁੰਦੇ ਹੋਏ ਸਿਲਚਰ, ਕਰੀਮਗੰਜ ਲੰਘਦੇ ਹੋਏ ਸਿਲਹਟ ਪਹੁੰਚੇ। ਸਿੱਖ ਸੰਗਤ ਸਥਾਪਤ ਕੀਤੀ। ਇਥੇ ਹੀ ਉਹਨਾਂ ਦੀ ਯਾਦ ਵਿੱਚ ਗੁਰਦੁਆਰਾ ਬਣਿਆ ਸੀ। ਗੁਰੂ ਤੇਗ ਬਹਾਦਰ ਜੀ ਵੀ ਸੰਨ ੧੬੬੭ ਈ ਦੇ ਸ਼ੁਰੂ ਵਿੱਚ ਇਥੇ ਪਹੁੰਚੇ ਅਤੇ ਬਰਸਾਤ ਦਾ ਮੌਸਮ ਇਥੇ ਹੀ ਬਤੀਤ ਕੀਤਾ। ਸਿੱਖੀ ਪ੍ਰਚਾਰ ਕੇਂਦਰ ਸਥਾਪਤ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਕੁਝ ਹੁਕਮਨਾਮੇ ਸਿਲਹਟ ਦੀ ਸੰਗਤ ਦੇ ਨਾਂ ਭੇਜ਼ ਕੇ ਹਾਥੀ ਸ਼ਸਤਰ ਬਸਤਰ ਭੇਜਣ ਲਈ ਕਿਹਾ ਸੀ, ਇਸ ਤੋਂ ਇਹ ਪਤਾ ਲਗਦਾ ਹੈ ਕਿ ਸਿਲਹਟ ਦੀ ਤਤਕਾਲੀਨ ਸੰਗਤ ਕਾਫੀ ਅਮੀਰ ਸੀ ਅਤੇ ਗੁਰੂ ਘਰ ਪ੍ਰਤੀ ਬੜੀ ਸ਼ਰਧਾਵਾਨ ਸੀ। ੧੯੯੧ ਵਿੱਚ ਸਿੱਖ ਵਫ਼ਦ ਇਥੇ ਪਹੁੰਚਿਆ ਤਾਂ ਗੁਰਦੁਆਰੇ ਵਾਲੇ ਥਾਂ ਤੇ ਪਹੁੰਚਣ ਵਿੱਚ ਇਕ ਮੁਸਲਿਮ ਸੱਜਣ ਨੇ ਅਗਵਾਈ ਕੀਤੀ। ਇਤਿਹਾਸਕ ਗੁਰੂ ਅਸਥਾਨ ਦੀ ਜਮੀਨ ਦਾ ਦਾਗ ਨੰ.੨੦੯੬ ਖਾਤਾ ਨੰ.੭੨੦ ਹੈ ਪਿੰਡ ਦਾ ਨਾਮ ਸੰਖ ਘਾਟ ਹੈ। ਜਮੀਨ ਦਾ ਕੁਲ ਰਕਬਾ ੧.੬੭ ਏਕੜ (ਪੰਜ ਵਿਘੇ) ਹੈ। ਪਤਾ ਲੱਗਾ ਕਿ ਪਾਕਿਸਤਾਨੀ ਸਰਕਾਰ ਨੇ ਗੁਰਦੁਆਰਾ ਸਾਹਿਬ ਦੀ ਬਿਲਡਿੰਗ ਢਾਹ ਕੇ ਉੱਥੇ ਸਰਕਾਰੀ ਮਕਾਨ ਤੇ ਦਫ਼ਤਰ ਬਣਾ ਦਿਤੇ ਸਨ। ਇਸ ਵੇਲੇ ਉੱਥੇ ਜਿਲ੍ਹਾ ਪ੍ਰੀਸ਼ਦ ਦਾ ਸਰਕਾਰੀ ਵਿਸ਼ਰਾਮ ਘਰ ਹੈ ਤੇ ਦੋ ਕੁਆਟਰ ਹਨ। ਸਾਰੀ ਜਮੀਨ ਤੇ ਇਸ ਵੇਲੇ ਸਰਕਾਰੀ ਕਬਜਾ ਹੈ।

**ਗੁਰਦੁਆਰਾ ਮੈਮਨ ਸਿੰਘ ਸਦਰ :** ਭਾਰਤ ਦੀ ਵੰਡ ਤੋਂ ਪਹਿਲਾਂ ਇਸ ਸਹਿਰ ਵਿੱਚ ਸਿੱਖ ਸੰਗਤ ਵੱਡੀ ਗਿਣਤੀ ਵਿੱਚ ਰਹਿੰਦੀ ਸੀ, ਇਥੇ ੧੯੪੫ ਵਿੱਚ ਸਿੱਖ ਸੰਗਤਾਂ ਨੇ ਗੁਰਦੁਆਰਾ ਕਾਇਮ ਕੀਤਾ, ਇਹ ਸ਼ਹਿਰ ਢਾਕਾ ਤੋਂ ੧੪੦ ਕਿ.ਮੀ.ਦੂਰ ਹੈ। ਸ੍ਰੀ ਜਤਿੰਦਰ ਮੋਹਨ ਚਟੋਪਾਧਿਆ ਇਸ ਦੀ ਸੇਵਾ ਸੰਭਾਲ ਕਰਿਆ ਕਰਦਾ ਸੀ, ਬਾਅਦ ਵਿੱਚ ਇੱਕ ਬੰਗਲੀ ਸਿੱਖ ਹੀਰਾ ਸਿੰਘ ਨਿਯੁਕਤ ਕੀਤਾ ਗਿਆ। ਉਸ ਦੀ ਨਿਯੁਕਤੀ ਨਾਲ ਇਸ ਅਸਥਾਨ ਨੂੰ ਵੀ ਬੰਗਲਾ ਦੇਸ਼ ਗੁਰਦੁਆਰਾ ਪ੍ਰਬੰਧਕੀ ਬੋਰਡ ਦੇ ਪ੍ਰਬੰਧ ਹੇਠ ਲਿਆ ਗਿਆ। ੧੯੪੯ ਤੋਂ ਬਾਅਦ ਇਸ ਅਸਥਾਨ ਦੀ ਲੋੜੀਂਦੀ ਸੇਵਾ ਸੰਭਾਲ ਨਹੀਂ ਹੋਈ। ਅਜ ਕਲ ਸ਼ਹਿਰ ਵਿੱਚ ਹਿੰਦੂਆਂ ਦੀ ਆਬਾਦੀ ਕਾਫੀ ਹੈ ਅਤੇ ਗੁਰਦੁਆਰਾ ਸਾਹਿਬ ਦੀ ਸੇਵਾ ਵੀ ਹਿੰਦੂ ਪਰਿਵਾਰ ਹੀ ਕਰਦਾ ਹੈ। ਕੁਝ ਸਮਾਂ ਪਹਿਲਾਂ ਬਾਬਾ ਸੁੱਖਾ ਸਿੰਘ ਕਾਰਸੇਵਾ ਵਾਲਿਆਂ ਵੱਲੋਂ ੨੦ ਫੁੱਟ ਉੱਚਾ ਕੇਸਰੀ ਨਿਸ਼ਾਨ ਸਾਹਿਬ ਝੁਲਾਇਆ ਗਿਆ ਹੈ, ਇਸ ਗੁਰਦੁਆਰੇ ਵਿੱਚ ਹਿੰਦੀ ਵਿੱਚ ਲਿਖਿਆ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਮੌਜੂਦ ਹੈ।

98781-49511

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਬਾਹਅਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ।
ਫੋਨ ਨੰ: 0172-5072937

## ਕਾਜੀ ਸਲਾਰਦੀਨ

ਇਸਲਾਮੀ ਰਾਜ ਵਿੱਚ ਮਹਿਕਮਾਂ ਇਨਸਾਫ ਤੇ ਕਾਨੂੰਨ ਕਾਜੀਆਂ ਅਥਵਾ ਮੌਲਵੀਆਂ ਦੇ ਹੱਥ ਵਿੱਚ ਹੁੰਦਾ ਸੀ। ਕਿਉਂ ਜੋ ਇਹ ਧਾਰਮਕ ਆਦਮੀ ਤੇ ਪੈਗੰਬਰ ਦੇ ਹੁਕਮਾਂ ਤੋਂ ਚੰਗੀ ਤਰ੍ਹਾਂ ਜਾਣੂੰ ਹੁੰਦੇ ਸਨ। ਨਾਲ ਹੀ ਧਾਰਮਕ ਰੁਚੀ ਹੋਣ ਕਰਕੇ ਆਪਣਾ ਜੀਵਨ ਸ੍ਵਛ ਰੱਖਦੇ ਸਨ। ਇਹ ਆਪਣੇ ਸ੍ਵਛ ਜੀਵਨ ਦਾ ਸਦਕਾ ਹੀ ਸ਼ੁਭ, ਅਸ਼ੁਭ, ਗੁਣ, ਅਵਗੁਣ ਨੂੰ ਚੰਗੀ ਤਰ੍ਹਾਂ ਸਮਝਦੇ ਸਨ। ਇਹ ਸੱਚੇ ਦੇ ਪੈਦਾ ਕੀਤੇ ਹੋਏ ਸੱਚ ਦੇ ਨੇੜੇ ਹੋਣ ਕਰਕੇ ਸੱਚ ਦੇ ਅਭਿਲਾਸ਼ੀ ਸਨ। ਆਪ ਸੱਚ ਕਮਾਉਂਦੇ ਤੇ ਦੂਜਿਆਂ ਨੂੰ ਸੱਚ ਤੇ ਟੁਰਨ ਦਾ ਉਪਦੇਸ਼ ਦੇਂਦੇ ਸਨ। ਸੱਚੇ ਹੋਣ ਕਰਕੇ ਕਰਮ ਅਤੇ ਕੁਕਰਮ ਦੀ ਪਛਾਣ ਦੇ ਤੱਤ ਬੇਤਾ ਸਨ। ਸ਼ੁਰੂ ਸ਼ੁਰੂ ਵਿਚ ਤਾਂ ਇਹਨਾਂ ਨੇ ਬੜੀ ਕਾਮਯਾਬੀ ਹਾਸਲ ਕੀਤੀ। ਪਰ ਬਹੁਤ ਪਿੱਛੋਂ ਆ ਕੇ ਕੁਝ ਪੈਰ ਫਿਸਲਨ ਲੱਗ ਪਏ। ਕਿਉਂ ਜੋ ਇਹ ਵੀ ਤਾਂ ਪੰਜਾਂ ਤੱਤਾਂ ਦੇ ਪੁਤਲੇ ਸਨ। ਪੰਜਾਂ ਤੱਤਾਂ ਉੱਤੇ ਪੰਜਾਂ ਦੋਸ਼ੀਆਂ ਦੇ ਵਾਰ ਚਲ ਸਕਦੇ ਸਨ। ਓਹ ਪੰਜ ਦੋਸ਼ੀ ਕਾਮ, ਕਰੋਧ, ਲੋਭ, ਮੋਹ ਤੇ ਹੰਕਾਰ ਹੀ ਸਨ। ਜਿਥੇ ਇਨ੍ਹਾਂ ਪੰਜਾਂ ਵਿਚੋਂ ਕਿਸੇ ਦਾ ਵੀ ਪੈਰ ਪੈ ਗਿਆ, ਓਥੇ ਭਲਾਂ ਇਨਸਾਫ ਦੀ ਆਸ ਰਹਿ ਸਕਦੀ ਹੈ? ਕਦਾਚਿਤ ਨਹੀਂ। ਇਨ੍ਹਾਂ ਦੋਖੀਆਂ ਦੇ ਪੈਰ ਪੈਣ ਤੇ ਇਨ੍ਹਾਂ ਇਨਸਾਫ ਪਸੰਦਾਂ ਦੇ ਪੈਰ ਫਿਸਲਨ ਲੱਗੇ। ਇਨ੍ਹਾਂ ਦੋਖੀਆਂ ਦਾ ਸਬੰਧ ਰਾਜ ਭਾਗ ਨਾਲ ਹੁੰਦਾ ਹੈ। ਭਾਵੇਂ ਮਹਿਕਮਾਂ ਇਨਸਾਫ ਰਾਜ ਕਰਮਚਾਰੀਆਂ ਦੇ ਉੱਤੇ ਹੁੰਦਾ ਹੈ। ਪਰ ਇਨਸਾਫ ਕਰਨ ਵਾਲਿਆਂ ਨੂੰ ਰਾਜ ਕਰਮਚਾਰੀ ਮੁਕੱਰਰ (ਨੀਯਤ) ਕਰਦੇ ਹਨ। ਕਮਜ਼ੋਰ ਦਿਲ, ਲੋਭੀ, ਲਾਲਚੀ ਉਨ੍ਹਾਂ ਰਾਜ ਕਰਮਚਾਰੀਆਂ ਦੇ ਇਸ਼ਾਰੇ ਤੇ ਚੱਲਣ ਲੱਗ ਪੈਂਦੇ ਹਨ।

ਔਰੰਗਜ਼ੇਬ ਦਾ ਰਾਜ ਜ਼ੋਰ ਜ਼ੁਲਮ ਦਾ ਰਾਜ ਸੀ। ਇਸ ਗੱਲ ਤੇ ਸਾਰੇ ਇਤਿਹਾਸਕਾਰ ਸਹਿਮਤ ਹਨ। ਕੋਈ ਲਾਲਚੀ ਜਾਂ ਈਰਖਾਲੂ ਭਾਵ ਭਾਵੇਂ ਸਹਿਮਤ ਨਾ ਹੋਵੇ। ਇਸ ਰਾਜ ਵਿਚ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਕਾਜੀ ਆਪਣੇ ਪਵਿੱਤਰ ਨਿਯਮਾਂ ਤੋਂ ਥਿੜਕ ਗਏ ਸਨ। ਪਰ ਬੀਜ ਨਾਸ ਕਦੇ ਕਿਸੇ ਚੀਜ਼ ਦਾ ਨਹੀਂ ਹੁੰਦਾ। ਇਨ੍ਹਾਂ ਪਵਿੱਤਰ ਨਿਯਮਾਂ ਦੇ ਪਾਬੰਦ ਅਜੇ ਵੀ ਕੁਝ ਮਿਲ ਜਾਂਦੇ ਸਨ। ਇਨ੍ਹਾਂ ਵਿਚੋਂ ਇਕ ਕਾਜੀ ਸਾਲਾਰ ਦੀਨ ਜੀ ਹਨ। ਇਹ ਪੰਜ ਵਕਤ ਦੇ ਨਮਾਜ਼ੀ, ਇਬਾਦਤ ਗੋ, ਖੈਰਾਤ, ਜ਼ਕਾਤ ਦੇ ਕਰਣਹਾਰੇ ਸਨ। ਸੱਚੇ ਦੀਨ ਇਲਾਹੀ ਦੇ ਪੈਰੋਕਾਰ ਹੁੰਦਿਆਂ ਹੀ ਇਨਸਾਫ ਨੂੰ ਆਪਣੇ ਹੱਥੋਂ ਨਹੀਂ ਜਾਣ ਦਿੱਤਾ ਕਾਜੀ ਜੀ ਸਾਫ ਦਿਲ ਇਨਸਾਨੀ ਮਾਦੇ ਦੇ, ਹਮਦਰਦੀ ਨਾਲ ਭਰਪੂਰ, ਈਰਖਾ ਦਵੈਤ ਤੋਂ ਮੁੱਬਰਾ, ਪਿਆਰ ਹਿਦੂ, ਮੁਸਲਮਾਨ ਅਤੇ ਸਿੱਖ ਸਭ ਨਾਲ ਕਰਦੇ ਪਿਆਰ, ਮੁਹੱਬਤ, ਮਿਲਵਰਤਨ ਦੇ ਮਾਨੋ ਪੁਤਲੇ ਸਨ। ਕੁਰਾਨ ਸ਼ਰੀਫ ਦੇ ਹਾਫਜ਼ ਤੇ ਆਮਲ ਹਨ। ਪੀਰ ਫਕੀਰ ਸਾਧ ਸੰਤ ਦੇ ਗੋਸ਼ਟੀ, ਇਨਾ ਕੁਝ ਹੁੰਦਿਆਂ ਹੋਇਆਂ ਦਿਲ ਅੰਦਰ ਕੁਝ ਘਾਟ ਮਹਿਸੂਸ ਕਰਦੇ ਹਨ। ਪਤਾ ਨਹੀਂ ਘਾਟ ਕਾਹਦੀ ਹੈ। ਪਰ ਘਾਟ ਹੈ, ਜ਼ਰੂਰ। ਕਿਸੇ ਪੀਰ ਫ਼ਕੀਰ ਨਾਲ ਜਦ ਕੋਈ ਗੱਲਬਾਤ ਹੁੰਦੀ ਤਾਂ ਇਸ ਘਾਟ ਦਾ ਜ਼ਿਕਰ ਵੀ ਕਰਦੇ ਪਰ ਅਸਫਲ ਹੀ ਰਹਿੰਦੇ।

ਇਨ੍ਹਾਂ ਦੇ ਪਿੰਡੋਂ ਸਿੱਖ ਸੰਗਤਾਂ ਨੇ ਗੁਰੂ ਗੋਬਿੰਦ ਜੀ ਦੇ ਦਰਸ਼ਨ ਕਰਨ ਵ਼ਾਸਤੇ ਅਨੰਦਪੁਰ ਜਾਣ ਦੇ ਤਿਆਰੇ ਕੀਤੇ। ਬਗਾ ਸਿੰਘ ਨੇ ਆਖਿਆ, ਚਾਚਾ ਜੀ! ਚਲੋ ਤੁਹਾਨੂੰ ਅਨੰਦਪੁਰ ਲੈ ਚੱਲੀਏ। ਗੁਰੂ ਜੀ ਦੇ ਦਰਸ਼ਨ ਕਰ ਆਈਏ। ਕਾਜੀ ਨੇ ਆਖਿਆ, ਬੱਗਿਆ! ਜੀ ਤਾਂ ਮੇਰਾ ਵੀ ਕਰਦਾ ਹੈ। ਚਲੋ ਫਿਰ ਚੱਲ ਹੀ ਫਿਰਦੇ ਹਾਂ। ਉਨ੍ਹਾਂ ਦੀਆਂ ਸਿਫਤਾਂ ਸੁਣਦੇ ਹਾਂ ਹੁਣ ਦਰਸ਼ਨ ਵੀ ਕਰ ਹੀ ਆਈਏ। ਭਲਾ ਜੇ...

ਸੰਗਤ ਅਨੰਦਪੁਰ ਪਹੁੰਚੀ। ਕਾਜੀ ਸਾਲਾਰ ਦੀਨ ਜੀ

ਆਪਣੀ ਦਿਲ ਦੀ ਬੁੱਕਲ ਵਿਚ ਕਈ ਵੀਚਾਰਾਂ ਲੈ ਕੇ ਗਏ ਸਨ। ਜਦ ਮੇਵੜੇ ਨੇ ਸੰਗਤਾਂ ਦੀਆਂ ਅਰਦਾਸਾਂ ਕੀਤੀਆਂ ਤਾਂ ਸਭ ਤੋਂ ਪਿਛੋਂ ਕਾਜੀ ਜੀ ਦੀ ਅਰਦਾਸ ਹੋਈ। ਘਟ ਘਟ ਦੇ ਜਾਨਣਹਾਰੇ ਗੁਰੂ ਜੀ ਨੇ ਕਾਜੀ ਨੂੰ ਆਪਣੇ ਕੋਲ ਬਿਠਾ ਕੇ ਆਖਿਆ ਕੋਈ ਦਿਲ ਵਿੱਚ ਗੱਲ ਹੈ ਤਾਂ ਪੁੱਛ ਲੌ।

ਕਾਜੀ ਨੇ ਇਕ ਸਵਾਲ ਕੀਤਾ = ਕੀਤੇ ਹੋਏ ਕਰਮ ਕਿਸ ਤਰ੍ਹਾਂ ਮਿਟ ਸਕਦੇ ਹਨ? ਤੇ ਗੁਨਾਹੀ ਨੂੰ ਕਿਵੇਂ ਬਖਸ਼ਿਆ ਜਾ ਸਕਦਾ ਹੈ?

ਕਲਗੀਧਰ ਪਾਤਸ਼ਾਹ ਨੇ ਮੋਹਰ ਦੇ ਅੱਖਰ ਦਿਖਾਏ ਜੋ ਪੁੱਠੇ ਸਨ। ਉਸ ਉੱਤੇ ਸ਼ਾਹੀ ਲਾਕੇ ਕਾਗਜ਼ ਤੇ ਲਾਕੇ ਪੜ੍ਹਾਏ ਤਾਂ ਉਹ ਸਿੱਧੇ ਹੋ ਗਏ ਸਨ ਪਾਤਸ਼ਾਹ ਜੀ ਨੇ ਕਾਜੀ ਨੂੰ ਕਿਹਾ : ਮੱਥੇ ਤੇ ਕਰਮ ਮਾੜੇ ਵੀ ਲਿਖੇ ਜਾਣ ਤਾਂ ਮਹਾਂ ਪੁਰਸ਼ਾਂ ਅੱਗੇ ਮੱਥਾ ਟੇਕਣ ਨਾਲ ਏਸੇ ਤਰ੍ਹਾਂ ਸਿੱਧੇ ਭਾਵ ਚੰਗੇ ਹੋ ਜਾਂਦੇ ਹਨ। ਜਿਸ ਤਰ੍ਹਾਂ ਇਸ ਮੋਹਰ ਦੇ ਅੱਖਰ ਸਿੱਧੇ ਹੋਏ ਹਨ। ਕਾਜੀ ਨੂੰ ਸਮਝ ਪੈ ਗਈ। ਅਜੇ ਸੋਚ ਹੀ ਰਿਹਾ ਸੀ। ਕਿ ਹਜ਼ੂਰ ਨੇ ਚਿਹਰਾ ਉੱਚਾ ਕਰਨ ਨੂੰ ਕਿਹਾ। ਸਾਲਾਰ ਦੀਨ ਨੇ ਜਿਉਂ ਹੀ ਮਹਾਰਾਜ ਵਲ ਤੱਕਿਆ। ਤਾਂ ਹਜ਼ੂਰ ਨੇ ਨੇਤਰਾਂ 'ਚ ਨੇਤਰ ਪਾਏ ਤਾਂ ਕਾਜੀ ਜੀ ਵਿਸਮਾਦੀ ਦਸ਼ਾ 'ਚ ਦੇਖਿਆ। ਕਾਜ਼ੀ ਨੇ ਨਾਮ ਦਾਨ ਮੰਗਿਆ ਹਜ਼ੂਰ ਨੇ ਕੁਰਾਨ ਸ਼ਰੀਫ ਦੀ ਇਕ ਆਇਤ ਦਾ ਵਿਰਦ ਦੱਸਿਆ। ਕਾਜੀ ਧੰਨ ਧੰਨ ਕਹਿੰਦਾ ਹੋਇਆ ਸੰਗਤਾਂ ਦੇ ਨਾਲ ਆਪਣੇ ਪਿੰਡ ਨੂੰ ਗਿਆ।

## ਕਰੀਮ ਖਾਂ ਪਠਾਣ

ਕਾਬਲ (ਅਫ਼ਗਾਨਿਸਤਾਨ) ਦੇ ਰਾਜ ਤੇ ਭਾਰਤ ਵਰਸ਼* ਦੇ ਦਰਮਿਆਨ ਛੋਟੇ ਛੋਟੇ ਰਾਜ ਕਈ ਕਬੀਲਿਆਂ ਦੇ ਹਨ। ਇਕ ਕਬੀਲੇ ਦੇ ਸਰਦਾਰ** ਨੂੰ ਦੂਜੇ ਭਰਾ ਨੇ ਮਾਰ ਕੇ ਰਾਜ ਸੰਭਾਲ ਲਿਆ। ਪਹਿਲੇ ਸਰਦਾਰ ਦਾ ਇਕ ਛੋਟਾ ਜਿਹਾ ਲੜਕਾ ਸੀ ਇਸ ਲੜਕੇ ਦਾ ਨਾਮ ਕਰੀਮ ਖਾਂ ਸੀ। ਕਰੀਮ ਖਾਂ ਨੂੰ ਪਤਾ ਲੱਗਾ ਕਿ ਤੇਰਾ ਚਾਚਾ ਤੈਨੂੰ ਵੀ ਮਾਰਨ ਨੂੰ ਫਿਰਦਾ ਹੈ। ਕਰੀਮ ਖਾਂ ਡਰਦਾ ਮਾਰਾ ਘਰੋਂ ਨਿਕਲ ਗਿਆ। ਜਿਤਨੇ ਕੁ ਰੁਪੈ ਹੱਥ ਲੱਗੇ। ਉਹ ਨਾਲ ਲੈ ਕੇ ਜੰਗਲ ਵਿਚ ਜਾ ਕੇ ਸੋਚਣ ਲੱਗਾ, ਕਿ ਕਿਧਰ ਜਾਵਾਂ? ਕੋਈ ਥਾਂ ਥਿਤਾ ਨਹੀਂ। ਸੋਚ ਨੇ ਕੋਈ ਸਾਥ ਨਾ ਦਿੱਤਾ। ਆਖਰ ਜਿਧਰ ਮੂੰਹ ਆਇਆ ਉਧਰ ਹੀ ਟੁਰ ਗਿਆ। ਹੌਲੀ ਹੌਲੀ ਉਹ ਭਾਰਤ ਦੀ ਹੱਦ 'ਤੇ ਪਹੁੰਚਿਆ। ਹੱਦ ਲੰਘਦਿਆਂ ਇਸ ਦੀ ਜਾਨ ਵਿਚ ਜਾਨ ਆਈ। 'ਜਿੰਦ ਬਚੀ ਲਾਖੋ ਪਾਏ' ਦੇ ਮੁਹਾਵਰੇ ਅਨੁਸਾਰ ਮੈਂ ਬਹੁਤ ਕੁਝ ਖੱਟ ਲਿਆ ਹੈ। ਹੁਣ ਇਹ ਸੋਚ ਪਈ ਕਿ ਰੁਜ਼ਗਾਰ ਲੱਭਣਾ ਚਾਹੀਏ। ਰੁਜ਼ਗਾਰ ਕੀ ਬਣਾਵਾਂ? ਕੀ ਕਰਾਂ? ਕਿਸ ਨੂੰ ਆਖਾਂ? ਏਸੇ ਹੀ ਉਧੇੜ ਬੁਣੇ ਵਿੱਚ ਟੁਰਿਆ ਜਾਂਦਾ ਹੈ। ਪੈਂਡਾ ਮਾਰਦਾ ਹੋਇਆ, ਮੰਜ਼ਲਾਂ ਕੱਟਦਾ, ਪਿਸ਼ਾਵਰ, ਰਾਵਲਪਿੰਡੀ, ਜਿਹਲਮ, ਗੁਜਰਾਤ ਤੋਂ ਅੱਗੇ ਗੁਜਰਾਂ ਵਾਲੇ ਤੋਂ ਲੰਘ ਗਿਆ। ਸਲਾਹ ਇਹ ਮਿਲੀ ਕਿ ਹੋਰ ਕੰਮ ਤਾਂ ਮੈਂ ਕੋਈ ਕਰ ਨਹੀਂ ਸਕਦਾ, ਇਕੋ ਇਕ ਹੈ ਜੋ ਮੈਂ ਕਰ ਸਕਦਾ ਹਾਂ। ਉਹ ਹੈ ਫੌਜ ਦੀ ਨੌਕਰੀ। ਬੱਸ ਇਹ ਇਕੋ ਇਕ ਕਿੱਤਾ ਮੇਰੇ ਕਰਨ ਵਾਲਾ ਹੈ। ਚਲ ਲਾਹੌਰ ਚੱਲ ਕੇ ਪਤਾ ਕਰਦੇ ਹਾਂ।

ਜਦ ਬਿਪਤਾ ਪੈਰ ਪਸਾਰਦੀ ਹੈ। ਤਾਂ ਬੜੀ ਮਿਹਨਤ ਨਾਲ ਕੀਤੇ ਕੰਮ ਵੀ ਅਸਫਲ ਹੋ ਜਾਂਦੇ ਹਨ। ਲਾਹੌਰ ਵਿਚ ਕਈ ਦਿਨ ਰਿਹਾ ਪਰ ਰੋਜ਼ਗਾਰ ਦਾ ਕੋਈ ਵਸੀਲਾ ਨ ਬਣਿਆ। ਨਿਰਾਸ ਹੋ ਲਾਹੌਰੋਂ ਟੁਰ ਕੇ ਜਲੰਧਰ ਨੂੰ ਮੂੰਹ ਕੀਤਾ। ਪੈਂਡੇ ਮਾਰ ਥਕਿਆ ਸਰੀਰ ਬੇ ਯਾਰੋ ਬੇ ਮਦਦਗਾਰ ਵਿਹਲੜਾ ਦਾ ਦੰਮ ਭਰਦਾ, ਰੋਜਗਾਰ ਦੇ ਬਦਲੇ ਤਰਲੇ ਮਾਰਦਾ ਦਰ ਦਰ ਦੀਆਂ ਠੋਕਰਾਂ ਖਾਂਦਾ ਫਿਰਦਾ ਹੈ। ਪਰ ਕਿਸਮਤ ਸਾਥ ਨਹੀਂ ਦੇਂਦੀ। ਜਦ ਏਥੇ ਵੀ ਕੋਈ ਸਹਾਇਕ ਨਾ ਬਣਿਆ ਤਾਂ ਹੁਸ਼ਿਆਰਪੁਰ ਕਿਸਮਤ ਅਜ਼ਮਾਈ ਲਈ ਰੁਖ ਕੀਤਾ।

ਅਜ ਤਕ ਤਾਂ ਘਰੋਂ ਲਿਆਂਦੀ ਪੂੰਜੀ ਭੋਰ ਭੋਰ ਕੇ ਖਾਂਦਾ ਰਿਹਾ ਸੀ। ਪਰ ਹੁਣ ਉਹ ਵੀ ਸਾਥ ਛੱਡ ਗਈ। ਹੁਣ ਖਾਲੀ ਹੱਥ ਰੋਟੀਓਂ ਵੀ ਆਤਰ ਹੋ ਗਿਆ। ਸਰਦਾਰ ਦਾ ਬੱਚਾ ਸੀ, ਪਹਿਲੀ ਜ਼ਿੰਦਗੀ ਸ਼ਾਹਜ਼ਾਦਿਆਂ ਵਾਲੀ ਗੁਜ਼ਰੀ ਸੀ। ਹੁਣ ਵਖਤਾਂ 'ਚ ਪਿਆਂ ਨੂੰ ਗਰੀਬੀ ਨੇ ਵੀ ਚਾਰ ਚੁਫੇਰਿਓਂ ਘੇਰ ਲਿਆ ਹੈ। ਪਰ ਫਿਰ ਵੀ ਮੰਗਣ ਦੀ ਜਾਂਚ ਨਹੀਂ ਆਉਂਦੀ। ਮੰਗੇ ਕਿਸ ਤਰ੍ਹਾਂ? ਸ਼ਰਮ ਆਉਂਦੀ ਹੈ। ਭੁੱਖ ਦੇ ਦੁਖੋਂ ਦੁਖੀ ਹੋ ਕੇ ਭੁੱਖ ਦੁਖ ਨੂੰ ਸਹਾਰਦਾ ਹੈ।

ਬਾਕੀ ਅਗਲੇ ਅੰਕ 'ਚ

# ਸੱਚ ਦੀ ਬਾਤ ਪਾ ਗਿਆ ਸੱਤਿਆਮੇਵ ਜਯਤੇ

ਅਮਰੀਕ ਸਿੰਘ ਸ਼ੇਰ ਖਾਂ

ਸਾਡੇ ਭਾਰਤੀ ਸਮਾਜ ਵਿੱਚ ਔਰਤ ਨੂੰ ਜੱਗ-ਜਣਨੀ, ਲ਼ਛਮੀ ਤੇ ਹੋਰ ਪਤਾ ਨਹੀਂ ਕਿੰਨੇ ਵਿਸੇਸ਼ਣਾਂ ਨਾਲ ਸੰਬੋਧਨ ਕੀਤਾ ਜਾਂਦਾ ਹੈ।ਪਰ ਇੰਨੀਆਂ ਚੰਗੀਆਂ ਰਵਾਇਤਾਂ ਸਥਾਪਿਤ ਹੋਣ ਦੇ ਬਾਵਜੂਦ ਵੀ ਸਾਡੇ ਭਾਰਤੀ ਸਮਾਜ ਵਿੱਚ ਅੱਜ-ਤੱਕ ਨਾਰੀ ਨੂੰ-ਉਹ ਮਾਣ-ਸਨਮਾਨ ਨਹੀਂ ਮਿਲ ਸਕਿਆ ਜਿਸਦੀ ਉਹ ਸਹੀ ਅਰਥਾਂ ਚ ਹੱਕਦਾਰ ਹੈ।

ਸਾਡੇ ਸਮਾਜ ਚ ਔਰਤ-ਜ਼ਾਤ ਤੇ ਚਹੁੰ-ਤਰਫੀ ਹਮਲਾ ਬੋਲਿਆ ਜਾ ਰਿਹਾ ਹੈ।ਇੱਕ ਪਾਸੇ ਜੰਮਣ ਤੋਂ ਪਹਿਲਾਂ ਹੀ ਧੀ ਨੂੰ ਮਾਰਨ ਦਾ ਗੈਰ-ਮਨੁੱਖੀ ਕਾਰਜ ਸ਼ਰੇਆਮ ਹੋ ਰਿਹਾ ਹੈ।ਦੂਜੇ ਪਾਸੇ ਧੀਆਂ ਨਾਲ ਬਚਪਨ ਤੋਂ ਜਵਾਨੀ ਦੀ ਦਹਿਲੀਜ਼ ਤੱਕ ਪਹੁੰਚਣ ਤੱਕ ਹੁੰਦੇ ਨਿਰੰਤਰ ਵਿਤਕਰੇ ਕਿਸੇ ਤੋਂ ਵੀ ਲੁਕੇ-ਛਿਪੇ ਨਹੀਂ।

ਬਚਪਨ ਤੋਂ ਲੈ ਕੇ ਜਵਾਨੀ ਦੀ ਦਹਿਲੀਜ਼ ਤੱਕ ਮਾਪਿਆਂ ਦੇ ਹਰ ਤਰ੍ਹਾਂ ਦੇ ਵਿਤਕਰਿਆਂ ਦਾ ਸ਼ਿਕਾਰ ਹੁੰਦੀ ਰਹੀ ਮੁਟਿਆਰ ਅਕਸਰ ਸੋਚਦੀ ਹੈ ਕਿ ਲਾਲ-ਚੂੜਾ ਪਹਿਨ ਕੇ ਪਤੀ ਦੇ ਘਰ ਵਿਦਿਆ ਹੋਣ ਤੋਂ ਬਾਅਦ ਉਹਦੇ ਸੁਪਨਿਆਂ ਦਾ ਰਾਜਕੁਮਾਰ ਉਹਦੇ ਸਾਰੇ ਦੁੱਖਾਂ ਨੂੰ ਛਾਈਂ ਮਾਈਂ ਕਰਨ ਚ ਝੱਟ ਲਗਾਵੇਗਾ। ਪਰ ਉਹ ਭੋਲੀ ਇਹ ਨਹੀਂ ਜਾਣਦੀ ਕਿ ਉਹਦੇ ਲਈ ਤਾਂ ਅਸਮਾਨੋਂ ਡਿੱਗੀ ਤੇ ਖਜੂਰ ਚ ਅਟਕਣ ਵਾਲੀ ਸਥਿਤੀ ਬਨਣ ਜਾ ਰਹੀ ਏ।

ਸ਼ਾਦੀ ਤੋਂ ਬਾਅਦ ਭਾਰਤੀ ਨਾਰੀ ਨੂੰ ਜਿਹੜਾ ਸੰਤਾਪ ਆਪਣੇ ਪਿੰਡੇ ਤੇ ਹੰਢਾਉਂਣਾ ਪੈਂਦੈ ਉਸਦੀ ਨਿਸ਼ਾਨਦੇਹੀ ਆਮਿਰ ਖਾਨ ਨੇ ਆਪਣੇ ਸ਼ੋਅ 'ਸੱਤਿਆਤਮੇਵ ਜਯਤੇਂ' ਦੀ ਸੱਤਵੀਂ ਕੜੀ ਚ ਕਰਨ ਦੀ ਕੋਸ਼ਿਸ਼ ਕੀਤੀ ਹੈ।

ਬੜੇ ਚਾਵਾਂ-ਮਲਾਰਾਂ ਨਾਲ ਸ਼ਿੰਗਾਰੀ-ਕਾਰ ਚ ਬੈਠ ਕੇ ਪਤੀ ਦੇ ਘਰ ਲਈ ਵਿਦਿਆ ਹੋਣ ਵਾਲੀ ਸਨੇਹ ਲਤਾ ਨੇ ਕਦੇ ਸੁਪਨੇ 'ਚ ਵੀ ਨਹੀਂ ਸੋਚਿਆ ਹੋਵੇਗਾ ਕਿ ਉਹ ਜਿਸ ਘਰ ਦੀ ਦੁਲਹਨ ਬਣ ਕੇ ਜਾ ਰਹੀ ਹੈ, ਇੱਕ ਦਿਨ ਬੁਰੀ ਤਰ੍ਹਾਂ ਮਾਰ ਖਾਣ ਤੋਂ ਬਾਅਦ ਉਸਨੂੰ ਉਸ ਘਰ ਨੂੰ ਸਦਾ ਲਈ ਅਲਵਿਦਾ ਕਹਿਣਾ ਪਵੇਗਾ।

ਸਨੇਹ ਲਤਾ ਮੁਤਾਬਕ ਸਿਰਫ ਕੁੱਝ ਦਿਨ ਤੱਕ ਹੀ ਉਸਦੇ ਪਤੀ ਦਾ ਵਿਹਾਰ ਉਸ ਪ੍ਰਤੀ ਥੋੜ੍ਹਾ ਠੀਕ-ਠਾਕ ਰਿਹਾ ਪਰ ਉਸ ਤੋਂ ਬਾਅਦ ਉਸਦਾ ਪਤੀ ਨਿੱਕੀ-ਨਿੱਕੀ ਗੱਲ ਤੇ ਉਹਨੂੰ ਪਸ਼ੂਆਂ ਦੀ ਨਿਆਈਂ ਲਗਾਤਾਰ ਕੁੱਟਣ ਲੱਗਾ।ਇੱਕ ਦਿਨ ਜਦ ਉਹ ਕਿਸੇ ਦੀ ਸ਼ਾਦੀ ਦੇ ਸੰਬੰਧ ਚ ਆਪਣੀ ਗਲੀ ਚ ਵੱਜਦੇ ਬੈਂਡ-ਵਾਜੇ ਦੀ ਅਵਾਜ਼ ਸੁਣ ਕੇ ਬਾਹਰ ਆਈ ਤਾਂ ਪਤੀ-ਦੇਵ ਦਾ ਗੁੱਸਾ ਸੱਤਵੇਂ ਅਸਮਾਨ ਤੇ ਪਹੁੰਚ ਗਿਆ।

ਉਹ ਨਹੀਂ ਸੀ ਚਾਹੁੰਦਾ ਕਿ ਉਸਦੀ ਪਤਨੀ ਘਰ ਦੇ ਦਰਵਾਜ਼ੇ 'ਚ ਖੜ੍ਹ ਕੇ ਇਸ ਨਜ਼ਾਰੇ ਦਾ ਅਨੰਦ ਮਾਣੇ।ਸ਼ਾਇਦ ਉਹਦਾ ਸ਼ੱਕੀ ਸੁਭਾਅ ਆਪਣੀ ਪਤਨੀ ਨੂੰ ਐਸੀ ਇਜਾਜ਼ਤ ਦੇਣ ਦੇ ਖਿਲਾਫ ਸੀ।ਬੱਸ,ਉਹ ਜਿਉਂ ਹੀ ਵਾਪਸ ਅੰਦਰ ਆਈ ,ਉਹਦੀ ਹੱਡੀ-ਪੱਸਲੀ ਇੱਕ ਕਰ ਦਿੱਤੀ ਗਈ।ਕਸੂਰ ਸਿਰਫ ਏਨਾ ਕਿ ਉਸ ਦਾ ਦਿਲ ਬੈਂਡ-ਵਾਜਾ ਸੁਨਣ ਨੂੰ ਕਰ ਆਇਆ।

ਗੱਲ ਏਥੇ ਈ ਖਤਮ ਨਹੀਂ ਹੋਈ।ਲਗਾਤਾਰ ਕਈ ਸਾਲ ਤੱਕ ਉਹ ਉਸਦੇ ਅੱਤਿਆਚਾਰ ਦੀ ਸ਼ਿਕਾਰ ਹੁੰਦੀ ਰਹੀ ਤੇ ਉਹ ਪਤੀ-ਦੇਵ ਦੇ ਕਦੇ ਨਾ ਕਦੇ ਸੁਧਰ ਜਾਣ ਦੀ ਆਸ ਨਾਲ ਸਮਾਂ ਗੁਜ਼ਾਰਦੀ ਰਹੀ।

ਪਰ ਇੱਕ ਦਿਨ ਤਾਂ ਹੱਦ ਈ ਹੋ ਗਈ।ਜਦ ਉਹਦਾ ਇਹ ਪਤੀ-ਦੇਵ ਉਹਦੀ ਢਿੱਡੋਂ-ਜਾਈ ਅੱਲੜ ਉਮਰ ਦੀ ਸੱਤਵੀਂ ਦੀ ਵਿਦਿਆਰਥਣ ਧੀ ਲਈ ਅਤਿ-ਭੈੜੀਆਂ ਗਾਲ੍ਹਾਂ ਦੀ ਬਾਰਿਸ਼ ਕਰ ਰਿਹਾ ਸੀ ਤਾਂ ਉਸਤੋਂ ਜਰਿਆ ਨਾ ਗਿਆ। ਉਸਨੇ ਆਪਣੇ ਪਤੀ ਨੂੰ ਅਜਿਹਾ ਕਰਨ ਤੋਂ ਵਰਜ ਦਿੱਤਾ।

ਬੱਸ ਫੇਰ ਕੀ ਸੀ? ਇਸ ਚੰਡਾਲ ਨੇ ਜ਼ਮੀਨ-ਅਸਮਾਨ ਇੱਕ ਕਰ ਦਿੱਤਾ।ਉਸਨੂੰ ਛੱਲੀਆਂ ਵਾਂਗ ਕੁੱਟਿਆ ਗਿਆ।ਬੁਰੀ ਤਰ੍ਹਾਂ ਕੁੱਟ ਖਾਣ ਤੋਂ ਬਾਅਦ ਜਦ ਉਹ ਰਾਤ ਨੂੰ ਸੌਂ ਰਹੀ ਸੀ ਤਾਂ ਉਸਨੂੰ ਆਪਣਾ ਸਾਹ ਉੱਖੜਦਾ ਲੱਗਿਆ।ਉਸਨੇ ਝੱਟ ਅੱਖਾਂ ਖੋਲ੍ਹੀਆਂ।ਸੱਤ ਜਨਮਾਂ ਤੱਕ ਸਾਥ ਨਿਭਾਉਣ ਦਾ ਵਾਅਦਾ ਕਰਨ ਵਾਲੇ ਪਤੀ-ਦੇਵ ਜੀ ਉਸ ਪਤੀਵ੍ਰਤਾ ਦਾ ਗਲਾ ਦਬਾ ਰਹੇ ਸਨ।

ਖੈਰ, ਲੰਬੀ ਜੱਦੋ ਜਹਿਦ ਤੋਂ ਬਾਦ ਸਨੇਹ ਲਤਾ ਇਸ ਵਹਿਸ਼ੀ ਪਤੀ ਤੋਂ ਆਜ਼ਾਦ ਹੋ ਕੇ ਕਮਰੇ ਚੋਂ ਬਾਹਰ ਦੌੜ ਆਈ

ਤੇ ਅਗਲੇ ਹੀ ਦਿਨ ਉਸਨੇ ਅਦਾਲਤ ਦੀ ਸਹਾਇਤਾ ਨਾਲ ਏਸ ਵਿਆਹ-ਬੰਧਨ ਤੋਂ ਸਦਾ ਲਈ ਖਹਿੜਾ ਛੁਡਾ ਲਿਆ।ਬਦਲੇ 'ਚ ਉਸਨੇ ਇਸ ਦਰਿੰਦੇ ਦਾ ਇੱਕ ਪੈਸਾ ਵੀ ਸਵੀਕਾਰ ਨਹੀਂ ਕੀਤਾ ਸਗੋਂ ਆਪਣੇ ਬਲਬੂਤੇ ਤੇ ਜ਼ਿੰਦਗੀ ਜਿਉਣ ਦੀ ਕਸਮ ਖਾ ਲਈ।

ਅੱਜ ਸਨੇਹ ਲਤਾ ਪੱਤਰਕਾਰੀ ਦਾ ਡਿਪਲੋਮਾ ਕਰਕੇ ਡਟਵੀਂ ਪੱਤ੍ਰਕਾਰੀ ਕਰ ਰਹੀ ਹੈ ਤੇ ਅੱਗੇ ਵਕਾਲਤ ਕਰਨ ਦਾ ਇਰਾਦਾ ਰੱਖਦੀ ਹੈ।ਐਸੇ ਨਹਿਸ਼ ਪਤੀ ਤੋਂ ਆਜ਼ਾਦ ਹੋ ਕੇ ਆਪਣੇ ਬਲਬੂਤੇ ਤੇ ਆਪਣੇ ਬੱਚਿਆਂ ਨੂੰ ਪਾਲ ਕੇ ਉਹ ਆਪਣੇ ਆਪ ਤੇ ਮਾਣ ਮਹਿਸੂਸ ਕਰ ਰਹੀ ਹੈ।

ਅਜਿਹਾ ਈ ਕੁਝ ਦਿੱਲੀ ਦੀ ਰਹਿਣ ਵਾਲੀ ਰਸ਼ਮੀ ਅਨੰਦ ਨਾਲ ਵਾਪਰਿਆ। ਮਾਪਿਆਂ ਦੀ ਇਕਲੌਤੀ ਧੀ ਤੇ ਪੂਰੇ ਨਾਜ਼-ਨਖਰਿਆਂ ਨਾਲ ਪਲਣ ਵਾਲੀ ਰਸ਼ਮੀ ਦੇ ਪਤੀ ਨੇ ਸ਼ਾਦੀ ਤੋਂ ਦੂਜੇ ਹੀ ਦਿਨ ਉਸਦੀ ਗੱਲ੍ਹ ਤੇ ਇੱਕ ਥੱਪੜ ਰਸੀਦ ਕਰ ਦਿੱਤਾ।

ਸ਼ਾਦੀ ਤੋਂ ਠੀਕ ਅਗਲੇ ਈ ਦਿਨ ਐਸਾ ਸ਼ਗਨ ਪੈਣਾ ਰਸ਼ਮੀ ਲਈ ਕਿਸੇ ਵੱਡੇ ਸਦਮੇ ਤੋਂ ਘੱਟ ਨਹੀਂ ਸੀ।ਪਰ ਉਸਨੇ ਇਸ ਸਭ ਕੁੱਝ ਨੂੰ ਇੱਕ ਬੁਰਾ ਵੇਲਾ ਜਾਣ ਕੇ ਭੁਲਾਉਣ ਦੀ ਕੋਸ਼ਿਸ਼ ਕੀਤੀ ।ਰਸ਼ਮੀ ਮੁਤਾਬਕ ਇਸ ਪਹਿਲੇ ਥੱਪੜ ਤੋਂ ਬਾਅਦ ਹਰ ਨਿੱਕੀ-ਨਿੱਕੀ ਗਲਤੀ ਤੇ ਉਹਦੇ ਉੱਪਰ ਥੱਪੜਾਂ ਦੀ ਬਰਸਾਤ ਨਿਰੰਤਰ ਹੋਣ ਲੱਗੀ। ਜੇ ਸਬਜ਼ੀ ਚ ਲੂਣ ਘੱਟ ਹੈ ਤਾਂ ਥੱਪੜ, ਜੇ ਮਿਰਚ ਥੋੜ੍ਹੀ ਵੱਧ ਪੈ ਗਈ ਤਾਂ ਥੱਪੜ।

ਜਦ ਤਿੰਨ ਮਹੀਨੇ ਦੀ ਉਹ ਗਰਭਵਤੀ ਸੀ ਤਾਂ ਉਹਦੇ ਪਤੀ ਨੇ ਉਸਤੋਂ ਸਦਾ ਲਈ ਖਹਿੜਾ ਛੁਡਾਉਣ ਵਾਸਤੇ ਉਸਨੂੰ ਪੌੜੀਆਂ ਤੋਂ ਧੱਕਾ ਦੇ ਦਿੱਤਾ। ਉਹਦਾ ਪਲੇਠਾ ਬੱਚਾ ਗਰਭ-ਪਾਤ ਕਾਰਨ ਜਾਂਦਾ ਰਿਹਾ ਪਰ ਫਿਰ ਵੀ ਉਹ ਹਲਾਤ ਸੁਧਰਨ ਦੀ ਆਸ ਨਾਲ ਇਹ ਸਭ ਕੁੱਝ ਆਪਣੇ ਮਾਂ-ਬਾਪ ਤੋਂ ਛੁਪਾਉਂਦੀ ਰਹੀ।

.......ਤੇ ਫਿਰ ਸ਼ਾਇਦ ਪਤੀ-ਦੇਵ ਇਸਨੂੰ ਉਸਦੀ ਕਮਜ਼ੋਰੀ ਸਮਝਣ ਲੱਗ ਪਏ ਸਨ।ਜਿਵੇਂ ਜਿਵੇਂ ਉਹ ਤਸ਼ੱਦਦ ਸਹਿੰਦੀ ਗਈ,ਤਿਵੇਂ ਤਿਵੇਂ ਉਹ ਹੋਰ ਤਸ਼ੱਦਦ ਢਾਹੁੰਦੇ ਗਏ।ਹਰ ਸਾਲ ਉਹਦੀ ਕੋਈ ਨਾ ਕੋਈ ਹੱਡੀ ਟੁੱਟਦੀ ਰਹਿੰਦੀ।

ਉਧਰ ਵਾਰੋ-ਵਾਰੀ ਦੋ ਬੱਚਿਆਂ ਨੇ ਵੀ ਜਨਮ ਲੈ ਲਿਆ ਪਰ ਹਲਾਤ ਸੁਧਰਨ ਦੀ ਬਿਜਾਏ ਹੋਰ ਬਦਤਰ ਹੁੰਦੇ ਗਏ।ਜਦ ਉਹਦੇ ਬੱਚੇ ਉਹਨੂੰ ਮਾਰ ਪੈਂਦੀ ਦੇਖਦੇ ਤਾਂ ਡਰ ਦੇ ਮਾਰੇ ਸਹਿਮ ਜਾਂਦੇ।ਰਸ਼ਮੀ ਮੁਤਾਬਕ ਉਸਦੇ ਛੋਟੇ ਪੰਜ-ਛੇ ਸਾਲ ਦੇ ਬੱਚੇ ਨੂੰ ਤਾਂ ਏਨਾ ਧੱਕਾ ਲੱਗਿਆ ਕਿ ਉਸਨੇ ਬੋਲਣਾ ਚੱਲਣਾ ਵੀ ਬੰਦ ਕਰ ਦਿੱਤਾ।

ਆਪਣੇ ਬੱਚੇ ਦੀ ਇਹ ਹਾਲਤ ਦੇਖਣੀ ਉਹਨੂੰ ਗੰਵਾਰਾ ਨਹੀਂ ਸੀ।ਸੋ ਉਸਨੇ ਇਸ ਹਲਾਤ ਤੋਂ ਛੁਟਕਾਰਾ ਪਾਉਣ ਦੀ ਠਾਣ ਲਈ ਤੇ ਉਹ ਇੱਕ ਦਿਨ ਸਭ ਕੁੱਝ ਅਚਾਨਕ ਛੱਡ-ਛੁਡਾ ਕੇ ਪੇਕੇ ਘਰ ਆ ਗਈ।

ਪੜ੍ਹੀ-ਲਿਖੀ ਰਸ਼ਮੀ ਅਨੰਦ ਅੱਜ ਇੱਕ ਸਫਲ ਲੇਖਿਕਾ ਹੈ ਤੇ ਆਪਣੀ ਮਿਹਨਤ ਸਦਕਾ ਦਿੱਲੀ ਪੁਲਸ ਲਈ ਔਰਤਾਂ ਦੇ ਮਸਲਿਆਂ ਪ੍ਰਤੀ ਮੁੱਖ ਸਹਿਯੋਗੀ ਤੇ ਸਲਾਹਕਾਰ ਦੀ ਭੂਮਿਕਾ ਨਿਭਾ ਰਹੀ ਹੈ ।ਆਜ਼ਾਦ ਜੀਵਨ ਜਿਉਂਦੀ ਰਸ਼ਮੀ ਆਪਣੇ ਬੱਚਿਆਂ ਦੀ ਚੰਗੀ ਪਰਵਰਿਸ਼ ਕਰ ਰਹੀ ਹੈ।

ਪ੍ਰਮੁੱਖ ਸਮਾਜ ਸੇਵਿਕਾ ਕਮਲਾ ਭਸੀਨ ਔਰਤਾਂ ਤੇ ਹੋ ਰਹੇ ਇਹਨਾਂ ਸਭ ਅੱਤਿਆਚਾਰਾਂ ਲਈ ਸਾਡੀ ਰੂੜੀਵਾਦੀ ਸੋਚ ਨੂੰ ਜ਼ਿੰਮੇਵਾਰ ਠਹਿਰਾਉਂਦੀ ਹੈ।ਉਸ ਮੁਤਾਬਕ ਪਿੱਤਰ-ਸੱਤਾ ਦੇ ਪ੍ਰਭਾਵ ਹੇਠ ਇਹ ਸਭ ਵਰਤਾਰੇ ਵਰਤ ਰਹੇ ਹਨ।ਜਦ ਤੱਕ ਪਿੱਤਰ-ਸੱਤਾ ਦਾ ਭੋਗ ਨਹੀਂ ਪੈਂਦਾ, ਇਹ ਹਲਾਤ ਸੁਧਰਨ ਵਾਲੇ ਨਹੀਂ।

ਉਹ ਅੱਗੇ ਬਿਆਨ ਕਰਦੀ ਹੈ ਕਿ ਪਿੱਤਰ-ਸੱਤਾ ਦੇ ਪ੍ਰਭਾਵ ਥੱਲੇ ਹੀ ਸਾਡੇ ਅਨੇਕਾਂ ਤਿਉਹਾਰ ਮਨਾਏ ਜਾ ਰਹੇ ਹਨ।ਜਦ ਤੱਕ ਇਹ ਪਿੱਤਰ-ਸੱਤਾਵਾਦੀ ਤਿਉਹਾਰ ਮਨਾਏ ਜਾਂਦੇ ਰਹਿਣਗੇ ਤੇ ਔਰਤਾਂ ਖੁਦ ਇਹਨਾਂ ਨੂੰ ਮਨਾਉਂਦੀਆਂ ਰਹਿਣਗੀਆਂ ਤਦ ਤੱਕ ਉਹਨਾਂ ਦੀ ਜੂਨ ਸੁਧਰਨ ਦੇ ਕੋਈ ਆਸਾਰ ਨਹੀਂ।

ਉਹ ਰੱਖੜੀ ਤੇ ਕਰਵਾ ਚੌਥ ਜਿਹੇ ਤਿਉਹਾਰਾਂ ਨੂੰ ਪਿੱਤਰ-ਸੱਤਾ ਦੀ ਉਪਜ ਦੱਸਦੀ ਹੋਈ ਕਹਿੰਦੀ ਹੈ ਕਿ ਇਹਨਾਂ ਤਿਉਹਾਰਾਂ ਨੇ ਮਰਦ ਨੂੰ ਸਵਾਮੀ ਤੇ ਔਰਤ ਨੂੰ ਦਾਸੀ ਬਣਾ ਧਰਿਆ ਹੈ।ਜਦ ਤੱਕ ਸਵਾਮੀ ਤੇ ਦਾਸ ਦਾ ਰਿਸ਼ਤਾ ਕਾਇਮ ਰਹੇਗਾ ਤਦ ਤੱਕ ਸਵਾਮੀ ਆਪਣੇ ਦਾਸ-ਦਾਸੀਆਂ (ਗੁਲਾਮਾਂ) 'ਤੇ ਜ਼ੁਲਮ ਢਾਹੁੰਦਾ ਹੀ ਰਹੇਗਾ।

ਕਰਵਾ ਚੌਥ ਤੇ ਡੂੰਘਾ ਵਿਅੰਗ ਕਰਦੀ ਉਹ ਕਹਿੰਦੀ ਹੈ ਕਿ ਅਮਰੀਕਾ ਵਰਗੇ ਸਮਰੱਥ ਦੇਸ਼ਾਂ ਚ ਅਜਿਹੇ ਤਿਉਹਾਰਾਂ ਦੀ ਕੋਈ ਥਾਂ ਨਹੀਂ,ਕੀ ਉੱਥੋਂ ਦੇ ਸਾਰੇ ਪਤੀ ਲੰਬੀ ਉਮਰ ਨਹੀਂ ਭੋਗ ਰਹੇ?

ਦੂਜੇ ਪਾਸੇ ਰੱਖੜੀ ਦੇ ਤਿਉਹਾਰ ਵਾਲੇ ਦਿਨ ਦਸ ਸਾਲ ਦਾ ਛੋਟਾ ਭਰਾ ਪਿੱਤਰ-ਸੱਤਾ ਦੇ ਪ੍ਰਭਾਵ ਅਧੀਨ ਆਪਣੀ ਵੀਹ

ਸਾਲ ਦੀ ਭੈਣ ਨੂੰ ਕਿੰਨੀ ਹਾਸੋ-ਹੀਣੀ ਸਥਿਤੀ ਚ ਛਾਤੀ ਫੁਲਾ ਕੇ ਕਹਿ ਰਿਹਾ ਹੁੰਦਾ ਹੈ ਕਿ ਲੋੜ ਪੈਣ ਤੇ ਉਹ ਉਸਦੀ ਰਾਖੀ ਕਰੇਗਾ।

ਜਦ ਕਿ ਅਸਲੀਅਤ ਇਹ ਹੈ ਕਿ ਉਹਦੀ ਵੱਡੀ ਭੈਣ ਅੱਜ ਤਾਈਂ ਉਹਨੂੰ ਗੋਦੀ ਖਿਡਾਉਂਦੀ ਆਈ ਏ ਤੇ ਉਹਦੀ ਹਰ ਤਰ੍ਹਾਂ ਨਾਲ ਰਾਖੀ ਦੀ ਜ਼ਾਮਨ ਬਣਦੀ ਰਹੀ ਏ ਪਰ ਅੱਜ ਸੁਰਤ ਸੰਭਾਲਦਿਆਂ ਈ ਉਹ ਆਪਣੇ-ਆਪ ਨੂੰ ਮਹਾਂ-ਬਲੀ ਸਮਝ ਕੇ ਉਹਦੀ ਰਾਖੀ ਦੀਆਂ ਗੱਲਾਂ ਕਰਨ ਲੱਗ ਪੈਂਦਾ ਹੈ।

ਕਮਲਾ ਮੁਤਾਬਕ ਇਹ ਸਿਰੋਂ-ਪੈਰੋਂ ਸੱਖਣੇ ਤਿਉਹਾਰ ਤੇ ਰਵਾਇਤਾਂ ਹੀ ਸਾਡੀ ਨਾਰੀ-ਜਾਤੀ ਦੀ ਮਾੜੀ ਹਾਲਤ ਦੀਆਂ ਜ਼ਿੰਮੇਵਾਰ ਨੇ।ਸੋ ਪਿੱਤਰ-ਸੱਤਾ ਨੂੰ ਘਰ ਤੋਂ ਬਾਹਰ ਕੱਢ ਕੇ ਤੇ ਜੀਵਨ-ਸਾਥੀਆਂ ਨੂੰ ਅੰਦਰ ਲਿਆ ਕੇ ਹੀ ਖੁਸ਼ਹਾਲ ਦੰਪਤੀ-ਜੀਵਨ ਦਾ ਅਨੰਦ ਮਾਣਿਆ ਜਾ ਸਕਦਾ ਹੈ।

ਇਸ ਸ਼ੋਅ ਚ ਵਿਸੇਸ਼ ਤੌਰ ਤੇ ਤਸ਼ਰੀਫ ਲਿਆਏ ਭਵਾਨੀ (ਹਰਿਆਣਾ) ਦੇ ਪੁਲਸ ਕਪਤਾਨ ਮਿਸਟਰ ਭਾਨੂੰ ਮੁਤਾਬਕ ੨੦੦੫ ਚ ਬਣੇ ਘਰੇਲੂ ਹਿੰਸਾ ਸੰਬੰਧੀ ਕਨੂੰਨ ਨੇ ਔਰਤਾਂ ਨੂੰ ਕਾਫੀ ਸੁਰੱਖਿਆ ਪ੍ਰਦਾਨ ਕੀਤੀ ਹੈ।ਉਹ ਕਿਸੇ ਵੀ ਵਕਤ ਹਰ ਜ਼ਿਲ੍ਹੇ ਚ ਕ਼ਾਇਮ 'ਪ੍ਰੋਟੈਕਸ਼ਨ ਹੋਮ' ਚ ਜਾ ਕੇ ਰਹਿ ਸਕਦੀਆਂ ਹਨ।ਇਸ ਤੋਂ ਇਲਾਵਾ ਹਰ ਜ਼ਿਲ੍ਹਾ ਪੱਧਰ ਤੇ ਇੱਕ 'ਪ੍ਰੋਟੈਕਸ਼ਨ ਅਫਸਰ' ਦੀ ਤਾਇਨਾਤੀ ਹੁੰਦੀ ਹੈ ਜੋ ਕਿ ਆਮ ਤੌਰ ਤੇ ਮੁੱਖ ਨਿਆਂਇਕ ਅਧਿਕਾਰੀ ਹੁੰਦਾ ਹੈ।ਉਸ ਕੋਲ ਸਿੱਧੇ ਰੂਪ ਚ ਸ਼ਿਕਾਇਤ ਕੀਤੀ ਜਾ ਸਕਦੀ ਹੈ।

ਸ਼ੋਅ ਦੇ ਅੰਤ 'ਚ ਦਿੱਲੀ ਨਿਵਾਸੀ ਛੰਨੋ ਬੇਗਮ ਦੀ ਜ਼ਿੰਦਾ-ਦਿਲੀ ਦੇਖ ਕੇ ਦਰਸ਼ਕ ਹੈਰਾਨ ਰਹਿ ਗਏ।ਛੰਨੋ ਵੀ ਆਪਣੇ ਪਤੀ ਦੁਆਰਾ ਢਾਹੇ ਜਾਂਦੇ ਤਸ਼ੱਦਦ ਦਾ ਕਈ ਸਾਲ ਤੱਕ ਸ਼ਿਕਾਰ ਹੁੰਦੀ ਰਹੀ ਹੈ। ਪਰ ਇੱਕ ਦਿਨ ਤਾਂ ਹੱਦ ਈ ਹੋ ਗਈ। ਉਹਦੇ ਪਤੀ ਨੇ ਇੱਕ ਵੱਡਾ ਪੱਥਰ ਚੁੱਕ ਕੇ ਉਹਦੇ ਸਿਰ ਤੇ ਵਗਾਹ ਮਾਰਿਆ।ਛੰਨੋ ਖੂਨ ਨਾਲ ਲੱਥ-ਪੱਥ ਹੋ ਗਈ। ਉਹਦੇ ਅੰਦਰਲੇ ਨੇ ਉਬਾਲਾ ਖਾਧਾ।ਉਹਨੇ ਖਿੱਚ ਕੇ ਇੱਕ ਥੱਪੜ ਆਪਣੇ ਪਤੀ ਦੀ ਗੱਲ੍ਹ ਤੇ ਜੜ ਦਿੱਤਾ ਤੇ ਉਸ ਤੋਂ ਬਾਅਦ ਉਹਦੇ ਪਤੀ ਦਾ ਸ਼ਾਇਦ ਦਿਮਾਗ ਵੀ ਟਿਕਾਣੇ ਆ ਗਿਆ।ਉਸ ਤੋਂ ਬਾਅਦ ਉਸਦੇ ਪਤੀ ਨੇ ਉਸ ਉੱਪਰ ਹੱਥ ਉਠਾਉਣਾ ਬੰਦ ਕਰ ਦਿੱਤਾ।

ਛੰਨੋ ਦੱਸਦੀ ਹੈ ਕਿ ਉਸਦੇ ਪਤੀ ਦਾ ਵਿਹਾਰ ਹੁਣ ਪਹਿਲਾਂ ਨਾਲੋਂ ਕੁੱਝ ਠੀਕ ਸੀ ਪਰ ਕੁਝ ਸਾਲ ਬਾਅਦ ਅਚਾਨਕ ਉਹਦੀ ਤਬੀਅਤ ਵਿਗੜ ਗਈ ਤੇ ਮੌਤ ਹੋ ਗਈ।

ਜ਼ਿੰਦਾਦਿਲ ਛੰਨੋ ਨੇ ਇਸ ਔਖੀ ਘੜੀ ਚ ਹੌਸਲਾ ਨਹੀਂ ਹਾਰਿਆ ਤੇ ਦਿੱਲੀ ਪੁਲਸ ਦੁਆਰਾ ਚਲਾਏ ਜਾਂਦੇ ਡਰਾਈਵਿੰਗ ਸਕੂਲ ਚੋਂ ਡਰਾਈਵਰੀ ਸਿੱਖ ਕੇ ਟੈਕਸੀ ਚਲਾਉਣੀ ਸ਼ੁਰੂ ਕਰ ਦਿੱਤੀ।

ਇਸ ਤੋਂ ਇਲਾਵਾ ਉਸਨੇ 'ਸੈਲਫ-ਡਿਫੈਂਸ' ਦੀ ਸਿਖਲਾਈ ਲੈ ਕੇ ਆਪਣਾ ਮਨੋਬਲ ਹੋਰ ਵਧਾਇਆ ਤੇ ਅੱਜ ਉਹ ਰਾਤ-ਬਰਾਤੇ ਵੀ ਸੁੰਨਸਾਨ ਰਾਹਾਂ ਤੇ ਬੇਖੌਫ ਹੋ ਕੇ ਗੱਡੀ ਚਲਾਉਂਦੀ ਹੈ।ਦੇਸ ਦੀਆਂ ਮੰਨੀਆਂ-ਪ੍ਰਮੰਨੀਆਂ ਸ਼ਖਸੀਅਤਾਂ ਉਸਦੀ ਗੱਡੀ ਚ ਬਹਿ ਕੇ ਆਪਣੇ ਆਪ ਨੂੰ ਸੁਰੱਖਿਅਤ ਮਹਿਸੂਸ ਕਰਦੀਆਂ ਹਨ।

ਛੰਨੋ ਸਿਰਫ ਆਪਣੇ-ਆਪ ਤੱਕ ਹੀ ਸੀਮਤ ਨਹੀਂ ਰਹੀ ਸਗੋਂ ਉਸਨੇ 'ਆਜ਼ਾਦ ਫਾਊਂਡੇਸ਼ਨ' ਨਾਂ ਦੀ ਸੰਸਥਾ ਬਣਾ ਕੇ ਹੋਰ ਔਰਤਾਂ ਨੂੰ ਵੀ ਡਰਾਈਵਿੰਗ ਧੰਦੇ ਨਾਲ ਜੋੜ ਰੱਖਿਆ ਹੈ ਤਾਂ ਜੋ ਉਹ ਆਪਣੇ ਪੈਰਾਂ ਤੇ ਖੜ੍ਹੀਆਂ ਹੋ ਕੇ ਮਾਣ-ਮੱਤਾ ਜੀਵਨ ਜਿਉਂ ਸਕਣ।

ਸ਼ੋਅ ਦੇ ਅੰਤ ਚ ਓਨੰਦ ਪਵਾਰ ਤੇ ਹੋਰ ਅਨੇਕਾਂ ਸਰੋਤਿਆਂ ਨੇ ਸਪੱਸ਼ਟ ਕੀਤਾ ਕਿ ਪਿੱਤਰ-ਸੱਤਾ ਦੇ ਨਸ਼ੇ ਅਧੀਨ ਸਾਡੇ ਮਰਦ ਵਰਗ ਦੇ ਲੋਕ ਔਰਤ ਤੇ ਰੋਹਬ ਪਾ ਕੇ ਜਾਂ ਉਸਨੂੰ ਦਬਾ ਕੇ ਹੀ ਆਪਣੇ ਮਰਦਊਪੁਣੇ ਨੂੰ ਸਾਬਤ ਕਰਨ ਦੀ ਕੋਸ਼ਿਸ਼ ਕਰਦੇ ਹਨ।

ਸੋ ਦੋਸਤੋ! ਆਓ ਇਸ ਫੋਕੀ ਹੈਂਕੜ-ਬਾਜ਼ੀ ਤੋਂ ਬਾਹਰ ਨਿਕਲੀਏ। ਪਤੀ ਆਪਣੀ ਪਤਨੀ ਦੀਆਂ ਭਾਵਨਾਵਾਂ ਨੂੰ ਸਮਝੇ।ਪਤਨੀ ਪਤੀ ਦੀਆਂ ਭਾਵਨਾਵਾਂ ਦਾ ਸਨਮਾਨ ਕਰੇ।ਪਿੱਤਰ-ਸੱਤਾ ਜਾਂ ਨਾਰੀ-ਸੱਤਾ ਦਾ ਪੂਰਨ-ਬਾਈਕਾਟ ਕੀਤਾ ਜਾਵੇ ਸਿਰਫ ਤਾਂ ਹੀ ਇਹ ਜ਼ਿੰਦਗੀ ਜਿਊਣ-ਲਾਇਕ ਹੋ ਸਕਦੀ ਹੈ ਵਰਨਾ 'ਡੂਬੇਗੀ ਕਿਸ਼ਤੀ ਤੋ ਡੂਬੇਂਗੇ ਸਾਰੇ' ਵਾਲੀ ਕਹਾਵਤ ਸੱਚ ਹੋਣ ਲੱਗਿਆਂ ਦੇਰ ਨਹੀਂ ਲੱਗਣੀ।

ਆਓ, ਇੱਕ ਖੁਸ਼ਹਾਲ ਪਰਿਵਾਰ ਦੀ ਨੀਂਹ ਰੱਖ ਕੇ ਖੁਸ਼ਹਾਲ ਰਾਸ਼ਟਰ ਦੇ ਸੁਪਨੇ ਵੱਲ ਵਧਣ ਦੀ ਕੋਸ਼ਿਸ਼ ਕਰੀਏ।

ਮੋਬਾ: 9815758466
amriksherkhan@yahoo.com

# ਸਿੱਖ ਧਰਮ ਦੀ ਮਹਾਨ ਇਸਤਰੀ
# ਮਾਤਾ ਗੁਜਰੀ ਜੀ

ਭਗਵਾਨ ਸਿੰਘ ਪੱਪੂ
(ਹਲਵਾਈ)

ਸ੍ਰੀ ਗੁਰੂ ਗੋਬਿੰਦ ਜੀ ਮਹਾਰਾਜ ਦੀ ਮਾਤਾ, ਮਾਤਾ ਗੁਜਰੀ ਜੀ ਦਾ ਸਿੱਖ ਇਤਿਹਾਸ ਵਿੱਚ ਬਹੁਤ ਉੱਚਾ ਅਸਥਾਨ ਹੈ। ਆਪ ਜੀ ਦੀ ਗੋਦ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੈਸੇ ਮਹਾਪੁਰਖ ਦਾ ਪੈਦਾ ਹੋਣਾ ਭੀ ਕੋਈ ਘੱਟ ਮਹਾਨਤਾ ਵਾਲੀ ਗੱਲ ਨਹੀਂ ਜਿਨ੍ਹਾਂ ਨੇ ਭਾਰਤ ਵਰਸ਼ ਦੀ ਕਾਇਆ ਹੀ ਪਲਟ ਦਿੱਤੀ। ਪ੍ਰੰਤੂ ਕੁਰਬਾਨੀ ਕਰਨ ਵਿੱਚ ਜੋ ਹਿੱਸਾ ਮਾਤਾ ਗੁਜਰੀ ਜੀ ਨੇ ਪਾਇਆ ਹੈ, ਉਸ ਦੀ ਦੁਨੀਆਂ ਦੇ ਇਤਿਹਾਸ ਵਿੱਚ ਮਿਸਾਲ ਨਹੀਂ ਮਿਲਦੀ ਅਤੇ ਨਾਂ ਹੀ ਰਹਿੰਦੀ ਦੁਨੀਆ ਤੱਕ ਮਿਲਣੀ ਹੈ। ਜਿਸ ਸਮੇਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਅਜੇ ਨੌਂ ਵਰ੍ਹਿਆਂ ਦੀ ਹੀ ਸੀ, ਤਾਂ ਮਾਤਾ ਗੁਜਰੀ ਜੀ ਦੇ ਸਿਰਤਾਜ ਸ੍ਰੀ ਗੁਰੂ ਤੇਗ ਬਹਾਦਰ ਜੀ ਦਿੱਲੀ ਵਿੱਚ ਜਾ ਕੇ ਸੀਸ ਕੁਰਬਾਨ ਕਰਨ ਲਈ ਤਿਆਰ ਹੋ ਗਏ, ਦੇਖੋ ਜ਼ਰਾ! ਅਚਾਨਕ ਮੌਤ ਆ ਜਾਣਾ ਹੋਰ ਗੱਲ ਹੈ ਤੇ ਉਸ ਨੂੰ ਵਾਹਿਗੁਰੂ ਦਾ ਅਮਿੱਟ ਭਾਣਾ ਸਮਝ ਕੇ ਬਰਦਾਸ਼ਤ ਕਰਨਾ ਹੀ ਪੈਂਦਾ ਹੈ। ਪ੍ਰੰਤੂ ਕਿਸੇ ਇਸਤਰੀ ਦੇ ਸਿਰਤਾਜ ਦਾ ਆਪਣੀ ਇੱਛਾ ਨਾਲ ਧਰਮ ਤੋਂ ਕੁਰਬਾਨ ਹੋਣ ਲਈ ਜਾਣਾ, ਅਤੇ ਉਸ ਨੇ ਕੋਈ ਰੁਕਾਵਟ ਪੈਦਾ ਨਾ ਕਰਨਾ ਇਹ ਇੱਕ ਬਚਿੱਤ੍ਰ ਘੱਟਨਾ ਹੈ। ਉਹ ਕਿਹੜੀ ਇਸਤਰੀ ਹੈ ਜੋ ਆਪਣੇ ਪਤੀ ਦਾ ਸਾਇਆ ਸਿਰ ਤੋਂ ਉਠਦਾ ਵੇਖਕੇ ਭੀ ਚੁਪ ਰਹੇ, ਅਤੇ ਗਰੀਬ ਮਜਲੂਮਾਂ ਦੀ ਖ਼ਾਤਰ ਆਪਣੇ ਪਤੀ ਨੂੰ ਕੁਰਬਾਨ ਹੋਣ ਦੀ ਆਗਿਆ ਦੇ ਕੇ ਆਪਣਾ ਸੁਹਾਗ ਭਾਗ ਭੀ ਕੁਰਬਾਨ ਕਰਨ ਤੋਂ ਸੰਕੋਚ ਨਾ ਕਰੇ।

ਮਾਤਾ ਗੁਜਰੀ ਜੀ ਦੀ ਇਹ ਸਭ ਤੋਂ ਵੱਡੀ ਕੁਰਬਾਨੀ ਸੀ, ਕਿ ਉਨ੍ਹਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਿੱਲੀ ਜਾਣ ਸਮੇਂ ਇੱਕ ਸ਼ਬਦ ਭੀ ਐਸਾ ਮੂੰਹ ਵਿਚੋਂ ਨਾ ਕੱਢਿਆ ਜੋ ਰੁਕਾਵਟ ਦਾ ਕਾਰਨ ਬਣ ਸਕਦਾ ਹੋਵੇ। ਆਪ ਦੀ ਸ਼ੁਭ ਸਿਖਿਆ ਦਾ ਸਦਕਾ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭੀ ਨੌ ਸਾਲ ਦੀ ਬਾਲ ਅਵਸਥਾ ਵਿੱਚ ਪਿਤਾ ਜੀ ਨੂੰ ਇਹ ਕਿਹਾ ਕਿ ਆਪ ਦੁਖੀਆਂ ਮਜ਼ਲੂਮਾਂ ਦੀ ਖ਼ਾਤਰ ਦਿੱਲੀ ਵਿੱਚ ਸੀਸ ਕੁਰਬਾਨ ਨਹੀਂ ਕਰੋਗੇ ਤਾਂ ਹੋਰ ਕੌਣ ਕਰੇਗਾ? ਇਸ ਤੋਂ-ਉਪਰੰਤ ਗੁਰੂ ਘਰ ਉੱਤੇ ਜੋ ਮੁਸੀਬਤਾਂ ਆਈਆਂ ਅਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਜਿਨ੍ਹਾਂ ਔਕੜਾਂ ਵਿਚੋਂ ਲੰਘਣਾ ਪਿਆ, ਮਾਤਾ ਗੁਜਰੀ ਜੀ ਉਨ੍ਹਾਂ ਸਾਰੀਆਂ ਮੁਸੀਬਤਾਂ ਵਿੱਚ ਸ਼ਾਮਲ ਰਹੇ, ਅਤੇ ਜਿਸ ਸਮੇਂ ਸਾਰਾ ਪਰਿਵਾਰ ਖੇਰੂੰ-ਖੇਰੂੰ ਹੋ ਗਿਆ ਤਾਂ ਆਪ ਨੇ ਭੀ ਸਰਹਿੰਦ ਦੇ ਠੰਡੇ ਬੁਰਜ਼ ਵਿੱਚ ਕੈਦ ਰਹਿ ਕੇ ਸ਼ਹੀਦੀ ਪਾਈ।

ਮਾਤਾ ਗੁਜਰੀ ਜੀ ਦੇ ਜੀਵਨ ਦੀਆਂ ਸਭ ਤੋਂ ਕਠਨ ਘੜੀਆਂ ਸਨ ਜਦ ਆਪ ਛੋਟੇ ਸਾਹਿਬਜ਼ਾਦਿਆਂ ਸਮੇਤ ਕੈਦ ਹੋ ਕੇ ਸਰਹਿੰਦ ਵਿੱਚ ਰਹੇ। ਇਸਤਰੀਆਂ ਦਾ ਹਿਰਦਾ ਬਹੁਤ ਕੋਮਲ ਹੁੰਦਾ ਹੈ। ਉਹ ਖ਼ੁਦ ਭਾਵੇਂ ਕਿੰਨੀਆਂ ਵੀ ਤਕਲੀਫ਼ਾਂ ਬਦਾਸ਼ਤ ਕਰ ਲੈਣ ਪਰ ਆਪਣੇ ਪੁੱਤਰ ਪੋਤਰਿਆਂ ਨੂੰ ਮੁਸੀਬਤਾਂ ਵਿੱਚ ਫਸਿਆ ਹੋਇਆ ਨਹੀਂ ਵੇਖ ਸਕਦੀਆਂ। ਇਸਤਰੀ ਜਾਤੀ ਦਾ ਇਤਿਹਾਸ ਪੜ੍ਹਨ ਤੋਂ ਪਤਾ ਲੱਗਦਾ ਹੈ, ਕਿ ਜਦ ਮਾਤਾ ਦੇ ਸਾਹਮਣੇ ਉਸ ਦੇ ਪੁੱਤਰ ਪੋਤਰਿਆਂ ਨੂੰ ਕੋਈ ਬਿਪਤਾ ਆਈ ਤਾਂ ਮਾਤਾਵਾਂ ਆਪਣੇ ਧੀਰਜ ਅਤੇ ਸਬਰ ਨੂੰ ਕਾਇਮ ਨਾ ਰੱਖ ਸਕੀਆਂ, ਪ੍ਰੰਤੂ ਮਾਤਾ ਗੁਜਰੀ ਜੀ ਨੇ ਦ੍ਰਿੜਤਾ ਅਤੇ ਧਰਮ ਨੂੰ ਕਾਇਮ ਰੱਖਣ ਦੀ ਜੋ ਮਿਸਾਲ ਕਾਇਮ ਕੀਤੀ ਹੈ, ਉਸਦਾ ਸਾਰੀ ਦੁਨੀਆਂ ਦੇ ਇਤਿਹਾਸ ਵਿਚੋਂ ਉਦਾਹਰਣ ਨਹੀਂ ਮਿਲਦਾ। ਠੰਡੇ ਬੁਰਜ ਵਿੱਚ ਭੁੱਖ ਤੇ ਸਰਦੀ ਦੀਆਂ ਮੁਸੀਬਤਾਂ ਸਹਿਣ ਤੋਂ ਪਿਛੋਂ ਜਦ ਜਲਾਦ ਨੇ ਸਾਹਿਬਜ਼ਾਦਿਆਂ ਨੂੰ ਬੁਚੜ ਵਜ਼ੀਦ ਖ਼ਾਨ ਦੀ ਕਚਹਿਰੀ ਵਿੱਚ ਲੈ ਜਾਣ ਲਈ ਕਿਹਾ, ਤਾਂ ਮਾਤਾ ਗੁਜਰੀ ਜੀ ਨੇ ਕਮਾਲ ਧੀਰਜ ਨਾਲ ਉਨ੍ਹਾਂ ਦੇ ਮੁੱਖ ਧੋ ਕੇ ਸੋਹਣੀਆਂ ਦਸਤਾਰਾਂ ਸਜਾਈਆਂ। ਗਾਤ੍ਰੇ, ਕਿਰਪਾਨਾਂ ਪਾ ਕੇ ਤਿਆਰ ਬਰ ਤਿਆਰ ਕਰਕੇ ਕਿਹਾ, 'ਬੇਟਾ, ਤੁਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤਰ ਹੋ। ਦੁਸ਼ਮਣ ਦੇ ਸਾਹਮਣੇ ਜਾ ਕੇ ਸਿਰ ਨਹੀਂ ਝੁਕਾਣਾ। ਵਜ਼ੀਦ ਖ਼ਾਨ ਦੀ ਕਚਹਿਰੀ ਵਿੱਚ ਜਾ ਕੇ ਗੱਜ ਕੇ ਫ਼ਤਹਿ ਬੁਲਾਣੀ ਅਤੇ ਅਡੋਲ ਖੜੇ ਹੋ ਜਾਣਾ। ਕੋਈ

ਐਸੀ ਗੱਲ ਨਹੀਂ ਕਰਨੀ ਜਿਸ ਨਾਲ ਤੁਹਾਡੇ ਪਿਤਾ ਜੀ ਦੀ ਸ਼ਾਨ ਨੂੰ ਵੱਟਾ ਲੱਗੇ। ਤੁਹਾਡੇ ਦਾਦਾ ਜੀ ਨੇ ਧਰਮ ਦੀ ਖ਼ਾਤਰ ਸੀਸ ਬਲੀਦਾਨ ਕੀਤਾ। ਤੁਹਾਡਾ ਪਿਤਾ ਧਰਮ ਯੁੱਧ ਵਿੱਚ ਸਭ ਕੁੱਝ ਕੁਰਬਾਨ ਕਰਨ ਲਈ ਹਰ ਸਮੇਂ ਤਿਆਰ ਰਹਿੰਦਾ ਹੈ। ਇਸ ਲਈ ਤੁਸੀਂ ਕੁਰਬਾਨੀ ਕਰਨ ਤੋਂ ਬਿਲਕੁਲ ਸੰਕੋਚ ਨਹੀਂ ਕਰਨਾ।"

"ਦੁਸ਼ਮਨ ਤੁਹਾਨੂੰ ਬਾਲਕ ਸਮਝ ਕੇ ਲਾਲਚ ਦੇਣਗੇ, ਕਈ ਪ੍ਰਕਾਰ ਦੀਆਂ ਧਮਕੀਆਂ ਦੇਣਗੇ ਤੇ ਝੂਠ ਬੋਲ ਕੇ ਧਰਮ ਤੋਂ ਗਿਰਾਉਣ ਦਾ ਯਤਨ ਕਰਨਗੇ। ਸ਼ਮਾਦਾਨ, ਦੰਡ, ਭੇਦ ਦੀ ਨੀਤੀ ਅਨੁਸਾਰ ਐਸਾ ਯਤਨ ਕਰਨਗੇ ਕਿ ਤੁਹਾਨੂੰ ਧਰਮ ਤੋਂ ਬੇਮੁੱਖ ਕੀਤਾ ਜਾਵੇ, ਪ੍ਰੰਤੂ ਤੁਸਾਂ ਇਨ੍ਹਾਂ ਸਾਰੀਆਂ ਗੱਲਾਂ ਤੋਂ ਸਾਵਧਾਨ ਰਹਿਣਾ", ਭਾਵੇਂ ਸਾਹਿਬਜ਼ਾਦੇ ਸਾਰੀਆਂ ਗੱਲਾਂ ਜਾਣਦੇ ਸਨ, ਤੇ ਧਰਮ ਤੋਂ ਬੇ-ਮੁੱਖ ਹੋਣ ਲਈ ਦੁਨੀਆਂ ਦੀ ਕੋਈ ਭੀ ਸ਼ਕਤੀ ਮਜਬੂਰ ਨਹੀਂ ਕਰ ਸਕਦੀ ਸੀ, ਪ੍ਰੰਤੂ ਗੁਜਰੀ ਜੀ ਦੀ ਉਪਰ ਦੱਸੀ ਸਿਖਿਆ ਨੇ ਭੀ ਸੋਨੇ ਉੱਤੇ ਸੁਹਾਗੇ ਦਾ ਅਸਰ ਕੀਤਾ। ਸਾਹਿਬਜ਼ਾਦਿਆਂ ਨੇ ਵਜ਼ੀਦ ਖ਼ਾਨ ਦੇ ਦਰਬਾਰ ਵਿੱਚ ਜਾ ਕੇ ਇੱਕ ਭੀ ਐਸੀ ਗੱਲ ਨਾ ਕੀਤੀ ਜਿਸ ਤੋਂ ਇਹ ਪ੍ਰਤੀਤ ਹੋਵੇ ਕਿ ਉਨ੍ਹਾਂ ਨੇ ਦੁਸ਼ਮਨ ਦੀ ਤਾਕਤ ਦਾ ਭੈ ਖਾਂਦਾ ਜਾਂ ਵਜ਼ੀਦੇ ਦੀਆਂ ਚਾਲਾਂ ਵਿੱਚ ਆਏ। ਮਾਤਾ ਜੀ ਦੀ ਸਿਖਿਆ ਨੇ ਉਨ੍ਹਾਂ ਨੂੰ ਇਤਨੇ ਹੁਸ਼ਿਆਰ ਕਰ ਦਿੱਤਾ ਸੀ, ਕਿ ਦੁਸ਼ਮਨ ਉਨ੍ਹਾਂ ਦੀ ਹੁਸ਼ਿਆਰੀ ਵੇਖ ਕੇ ਹੈਰਾਨ ਰਹਿ ਗਏ। ਇੱਕ ਦਿਨ ਵਜ਼ੀਦ ਖ਼ਾਨ ਨੇ ਇਹ ਚਾਲ ਚਲੀ ਕਿ ਡਿਉਢੀ ਦੇ ਵੱਡੇ ਦਰਵਾਜ਼ੇ ਬੰਦ ਕਰ ਦਿਉ ਤੇ ਸਾਹਿਬਜ਼ਾਦਿਆਂ ਨੂੰ ਛੋਟੀ ਬਾਰੀ ਵਿਚੋਂ ਲੰਘਾਉ ਜਿਸ ਵੇਲੇ ਸਿਰ ਨੀਵਾਂ ਕਰ ਕੇ ਬਾਰੀ ਵਿਚੋਂ ਲੰਘਣ ਤਾਂ ਸਾਰਾ ਦਰਬਾਰ ਤਾੜੀਆਂ ਮਾਰ ਦੇਵੇ ਤੇ ਇਹ ਪ੍ਰਗਟ ਕੀਤਾ ਜਾਵੇ ਕਿ ਸਾਹਿਬਜ਼ਾਦਿਆਂ ਨੇ ਸੂਬੇ ਵਜ਼ੀਦ ਖ਼ਾਨ ਅੱਗੇ ਸਿਰ ਝੁਕਾਇਆ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਨੂੰ ਇਸ ਚਾਲ ਦਾ ਪਤਾ ਲੱਗ ਗਿਆ। ਉਹ ਬਾਰੀ ਵਿਚੋਂ ਇਸ ਤਰ੍ਹਾਂ ਲੰਘੇ ਕਿ ਸਿਰ ਨੀਵਾਂ ਨਾ ਹੋਣ ਦਿੱਤਾ। ਪਹਿਲਾਂ ਬਾਰੀ ਵਿਚੋਂ ਪੈਰ ਲੰਘਾਏ ਫਿਰ ਸਿਰ ਇਸ ਢੰਗ ਨਾਲ ਲੰਘਾਇਆ ਕਿ ਸਿਰ ਤਾਂ ਵੀ ਨਾ ਝੁਕਿਆ। ਇਹ ਵੇਖ ਕਿ ਵਜ਼ੀਦ ਖ਼ਾਨ ਅਤੇ ਉਸਦੇ ਸਾਥੀ ਹੈਰਾਨ ਰਹਿ ਗਏ, ਅਤੇ ਉਨ੍ਹਾਂ ਸਮਝ ਲਿਆ ਕਿ ਇਹ ਬੱਚੇ ਕਾਬੂ ਵਿੱਚ ਆਉਣ ਵਾਲੇ ਨਹੀਂ। ਇਹ ਸਭ ਕੁੱਝ ਮਾਤਾ ਜੀ ਵਲੋਂ ਮਿਲੀ ਸਿਖਿਆ ਦਾ ਪ੍ਰਤਾਪ ਸੀ।

.............. 95694-53436

"Ek Pitaa ekas ke hum barik"
(We are all children of one God)

## Guru Arjan Dev ji

(Martyrdom Day)

* Guru Arjan Dev ji was the fifth Guru of Sikhs.
* Guruji built the Golden temple, He invited Mian Mir ji, a Muslim Saint, to lay the foundation stone of the temple.
* Guruji compiled the Sikh Holy Book called as 'the Guru Granth Sahib'. This includes prayers of Sikh Gurus and many Indian saints like Kabir, Farid, Jaidev, Trilochan, Ravi das & Nam dev etc.
* Guruji started the practice of donating one tenth of one's earning for the needy (daswand).
* Guruji composed the melodious "Sukhmani Sahib". This prayer explains important topics of our life, world, God, Saint etc in a very simple language.
* To uplift society and to help the needy, Guruji built hospitals, orphanages and wells.
* In 1606, Guruji sacrificed his mortal body, but He did no compromise to his principles.

### GURUJI'S MESSAGE

* "Tera keeya meetha laage" (GGS-394). {O! God, all your acts make me happy}
* "Naa ko bairi, naheen bigaana" (GGS-1299) {None is my enemy, none is a stranger)

*Satnam Kaur, Mumbai*
*9819793357*

# ਦਸਮ ਗ੍ਰੰਥ ਬਾਰੇ ਸੰਖੇਪ ਜਾਣਕਾਰੀ

ਡਾ. ਰਾਜਿੰਦਰ ਸਿੰਘ

ਦਸਮ ਪਿਤਾ ਗੁਰੂ ਗੋਬਿੰਦ ਸਿੰਘ ਜੀ ਅਕਤੂਬਰ 1708 ਈ: ਵਿੱਚ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਸੌਂਪਣ ਉਪਰੰਤ ਨਾਂਦੇੜ ਜੋਤੀ ਜੋਤ ਸਮਾਏ ਸਨ। ਉਦੋਂ ਪੰਥ ਕੋਲ ਕੋਈ ਹੋਰ ਗੁਰੂ-ਰਚਿਤ ਗ੍ਰੰਥ ਨਹੀਂ ਸੀ।

ਆਦਿ ਗ੍ਰੰਥ ਨੂੰ ਸੰਪੂਰਨ ਕਰਨ ਹਿੱਤ ਗੁਰੂ ਸਾਹਿਬ ਨੇ ਆਪਣੇ ਪਿਤਾ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਤਾਂ ਸ਼ਾਮਲ ਕੀਤੀ, ਪ੍ਰੰਤੂ ਆਪਣੀ ਬਾਣੀ ਨੂੰ ਬਰਾਬਰ ਦਾ ਦਰਜਾ ਨਾ ਦੇ ਕੇ ਬਾਹਰ ਹੀ ਰਹਿਣ ਦਿੱਤਾ।ਆਪ ਗੁਰੂ ਗ੍ਰੰਥ ਸਾਹਿਬ ਵਿਚਲੀ 'ਧੁਰ ਕੀ ਬਾਣੀ' ਨੂੰ ਹੀ ਸਰਵ-ਉੱਚ ਮੰਨਦੇ ਸਨ। ਆਪਣੀ ਬਾਣੀ ਦੀ ਵੱਖਰੀ ਬੀੜ ਬਣਾਉਣਾ ਵੀ ਆਪ ਨੂੰ ਅਨੁਚਿਤ ਜਾਪਦਾ ਸੀ। ਗਿਆਨੀ ਗਿਆਨ ਸਿੰਘ ਨੇ ਇਸ ਤੱਥ ਦੀ ਪਰੋੜ੍ਹਤਾ ਇਨ੍ਹਾਂ ਸ਼ਬਦਾਂ ਵਿੱਚ ਕੀਤੀ ਹੈ:

'ਜੋ ਅਬ ਗਰੰਥ ਦਸਮ ਗੁਰ ਕੇਰਾ !
ਕਹਿਲਾਵਤ ਮੱਧ ਪੰਥ ਵਡੇਰਾ !
ਗੁਰ ਕੇ ਸਮੇਂ ਬੀੜ ਨਹਿ ਤਾਂ ਕੀ !
ਭਈ ਬਾਣੀਆਂ ਰਹੀ ਇਕਾਂਕੀ !
ਅਨਿਕੈ ਠੋਰ ਪੋਥੀਆਂ ਮਾਂਹਿ !
ਬਾਨੀ ਰਹੀ ਦਸਮ ਗੁਰ ਵਾਹਿ !
ਬਲਕਿ ਇਕ ਬਿਰ ਸਿੰਘਨ ਬਖਿਆਤ !
ਗੁਰ ਢਿਗ ਬਿਨੈ ਕਰੀ ਇਮ ਭਾਂਤ !
ਹੇ ਸਤਿਗੁਰ ਜੋ ਤੁਮਰੀ ਬਾਨੀ !
ਚਹੀਏ ਇਕਠਾਂ ਬੀੜ ਬਨਾਨੀ !
ਆਦਿ ਗਰੰਥ ਸਾਹਿਬ ਸਮ ਗਰੰਥ !
ਇਹ ਭੀ ਬਨ ਹੈ ਮਾਨੈ ਪੰਥ !
ਇਹ ਸੁਣ ਦਸਮੇਂ ਗੁਰੂ ਉਚਾਰੀ !
ਗੁਰੂ ਅਰਜੁਨ ਬਡ ਭਏ ਉਪਕਾਰੀ !
ਤਿਨ ਕੀ ਨਹਿ ਬਰਾਬਰੀ ਚਹੀਏ !
ਨਾ ਹਮ ਕਰੈਂ, ਨਾ ਤੁਮ ਫਿਰ ਕਹੀਏ !

*(ਪੰਥ ਪ੍ਰਕਾਸ਼, ਨਿਵਾਸ 36, ਅੰਕ 19)*

ਦਸੰਬਰ 1704 ਈ: ਦੀ ਇਕ ਕਕਰੀਲੀ ਰਾਤ ਜਦ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੰਘਾਂ ਨਾਲ ਅਨੰਦਪੁਰ ਸਾਹਿਬ ਛੱਡਿਆ ਤਾਂ ਦੁਸ਼ਮਣ ਆਪਣੇ ਵਾਅਦੇ ਕਸਮਾਂ ਭੁੱਲ ਮਗਰ ਲੱਗ ਤੁਰਿਆ ਸੀ, ਅਤੇ ਲਗਾਤਾਰ ਹਮਲੇ ਕਰ ਰਿਹਾ ਸੀ। ਅੱਗੇ, ਪਹਾੜਾਂ ਤੇ ਭਾਰੀ ਬਾਰਿਸ਼ ਹੋਣ ਕਾਰਨ ਸਰਸਾ ਨਦੀ ਚੜ੍ਹੀ ਹੋਈ ਸੀ। ਇਸ ਨੂੰ ਪਾਰ ਕਰਨ ਲੱਗਿਆਂ ਵੀ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੋਇਆ। ਗੁਰੂ ਸਾਹਿਬ ਦੀ ਆਪਣੀ ਬਾਣੀ ਅਤੇ ਦਰਬਾਰੀ ਕਵੀਆਂ ਦੁਆਰਾ ਰਚਿਆ ਸਾਰਾ ਸਾਹਿਤ ਵੀ ਰੁੜ੍ਹ ਗਿਆ ਸੀ।

ਸੰਨ 1721 ਈ: ਵਿੱਚ ਮਾਤਾ ਸੁੰਦਰੀ ਜੀ ਦੀ ਆਗਿਆ ਅਨੁਸਾਰ ਭਾਈ ਮਨੀ ਸਿੰਘ ਜੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਮੁੱਖ ਗ੍ਰੰਥੀ ਥਾਪੇ ਗਏ। ਗੁਰਦੁਆਰੇ ਦਾ ਪ੍ਰਬੰਧ ਠੀਕ ਠਾਕ ਕਰਨ ਤੋਂ ਬਾਅਦ ਆਪ ਨੇ ਦਸਮੇਸ਼ ਪਿਤਾ ਦੀ ਬਾਣੀ ਦੀ ਸੰਭਾਲ ਕਰਨ ਦਾ ਉੱਦਮ ਆਰੰਭਿਆ। ਆਪ ਨੇ ਸੰਗਤਾਂ ਨੂੰ ਸੁਨੇਹੇ ਭੇਜ ਦਿੱਤੇ ਕਿ ਜਿਸ ਕਿਸੇ ਕੋਲ ਦਸਮੇਸ਼ ਪਿਤਾ ਦੇ ਉਤਾਰੇ ਹੋਣ, ਉਹ ਭੇਜ ਦੇਣ ਤਾਂ ਜੁ ਸੰਗਰਹਿਤ ਰੂਪ ਵਿੱਚ ਬੀੜ ਬਣਾਈ ਜਾ ਸਕੇ। ਇਸ ਦਾ ਚੰਗਾ ਹੁੰਗਾਰਾ ਮਿਲਿਆ, ਅਤੇ ਉਤਾਰੇ ਆਉਣੇ ਸ਼ੁਰੂ ਹੋ ਗਏ। ਪਰ ਜਿਥੇ ਗੁਰਦੇਵ ਦੀ ਬਾਣੀ ਇਕੱਤਰ ਹੋਈ, ਉਥੇ ਗੁਰਬਾਣੀ ਦੇ ਭੁਲੇਖੇ ਵਿੱਚ ਹੋਰ ਅਨੇਕ ਰਚਨਾਵਾਂ ਵੀ ਇਕੱਤਰ ਹੋ ਗਈਆਂ।

ਇਸ ਤਰ੍ਹਾਂ ਇਕੱਤਰ ਹੋਈਆਂ ਰਚਨਾਵਾਂ 'ਚੋਂ ਗੁਰਬਾਣੀ ਅਤੇ ਕੱਚੀ ਬਾਣੀ ਦਾ ਨਿਰਣਾ ਕਰਨਾ ਬੁੱਧੀਜੀਵੀਆਂ ਦੁਆਰਾ ਵਿਸਤ੍ਰਿਤ ਵਿਚਾਰ-ਵਟਾਂਦਰੇ ਦੀ ਮੰਗ ਕਰਦਾ ਸੀ, ਜੋ ਕੌਮ ਉੱਤੇ ਇਤਿਹਾਈ ਹਕੂਮਤੀ ਜਬਰ ਦੇ ਉਸ ਭਿਆਨਕ ਦੌਰ ਵਿੱਚ ਸੰਭਵ ਨਹੀਂ ਸੀ। ਉਦੋਂ ਕੌਮ ਦੇ ਸਾਹਮਣੇ ਸਭ ਤੋਂ ਅਹਿਮ ਸਵਾਲ ਸਿੱਖ ਸਰੂਪ ਦੀ ਰੱਖਿਆ ਅਤੇ ਆਪਣੀ ਹੋਂਦ ਬਚਾਉਣ ਦਾ ਸੀ। ਉਸ ਸਮੇਂ ਪੰਥਕ ਵਿਦਵਾਨਾਂ ਸਮੇਤ ਬਹੁਤ ਸਾਰੇ ਸਿੱਖ ਜੰਗਲਾਂ, ਪਹਾੜਾਂ ਤੇ ਮਾਰੂਥਲਾਂ ਵਿੱਚ ਆਪਣੇ ਆਰਜ਼ੀ ਠਿਕਾਣਿਆਂ ਵਿੱਚ ਰਹਿ ਰਹੇ ਸਨ, ਅਤੇ ਹਕੂਮਤ ਵਿਰੁੱਧ ਸੰਘਰਸ਼ ਵੀ ਜਾਰੀ ਰੱਖ ਰਹੇ ਸਨ। ਭਾਈ ਸਾਹਿਬ ਨੇ ਇਹ ਸੋਚ ਕੇ ਕਿ ਸੁਖਾਵਾਂ ਸਮਾਂ ਆਉਣ ਤੇ ਪੰਥਕ ਵਿਦਵਾਨ ਵਿਚਾਰ-ਗੋਸ਼ਟੀ ਰਾਹੀਂ ਆਪੇ ਕੋਈ ਫੈਸਲਾ ਕਰ ਲੈਣਗੇ, ਸਾਰੀ ਰਚਨਾ ਵਸਤੂ ਨੂੰ ਇਕ ਜਿਲਦ ਵਿੱਚ ਸੁਰੱਖਿਅਤ ਕਰ ਲਿਆ। ਇਸ ਦੇ ਤਤਕਰੇ ਉੱਤੇ

'ਸੂਚੀ ਪਤਰੀ ਬਚਿਤ੍ਰ ਨਾਟਕ ਗ੍ਰੰਥ ਜੀ ਕੀ' ਲਿਖਿਆ ਹੋਇਆ ਹੈ, ਭਾਵ 'ਅਦਭੁਤ ਨਾਟਕੀ ਸੰਗ੍ਰਹਿ।'

ਸੰਨ 1737 ਈ: ਵਿੱਚ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਮਗਰੋਂ ਇਹ ਬੀੜ ਵਿਚਾਰ ਲਈ ਦਮਦਮਾ ਸਾਹਿਬ ਭੇਜ ਦਿੱਤੀ ਗਈ, ਜੋ ਉਦੋਂ 'ਵਿਦਿਆ ਦੀ ਟਕਸਾਲ' ਅਤੇ 'ਗੁਰੂ ਕਾਸ਼ੀ' ਨਾਵਾਂ ਨਾਲ ਵੀ ਪ੍ਰਸਿੱਧ ਸੀ।ਉਥੇ ਸੰਗਤ ਵਿੱਚ ਲੰਮੇ ਸਮੇਂ ਤਕ ਇਸ 'ਤੇ ਵਿਚਾਰ ਹੁੰਦੀ ਰਹੀ, ਅਤੇ ਇਸ ਦੇ ਭਵਿੱਖ ਬਾਰੇ ਚੋਖਾ ਵਿਵਾਦ ਉੱਠ ਖੜਾ ਹੋਇਆ। ਵਿਦਵਾਨਾਂ ਦੇ ਇਕ ਧੜੇ ਦਾ ਮੱਤ ਸੀ ਕਿ ਇਸ ਬੀੜ ਵਿਚ ਗੁਰੂ ਸਾਹਿਬ ਦੀਆਂ ਕੁੱਝ ਬਾਣੀਆਂ ਤੋਂ ਇਲਾਵਾ ਬਹੁਤ ਸਾਰੀਆਂ ਦਰਬਾਰੀ ਕਵੀਆਂ ਦੀਆਂ ਰਚਨਾਵਾਂ ਵੀ ਹਨ, ਜਿਨ੍ਹਾਂ ਵਿਚੋਂ ਦੋ (ਚਰਿਤ੍ਰੋਪਾਖਿਆਨ ਤੇ ਹਕਾਯਤਾਂ) ਅਸ਼ਲੀਲ ਪ੍ਰਕਾਰ ਦੀਆਂ ਹਨ। ਇਨ੍ਹਾਂ ਨੂੰ ਕੱਢ ਕੇ ਬਾਕੀ ਦੀਆਂ ਦੋ ਵੱਖਰੀਆਂ ਬੀੜਾਂ ਬਣਾ ਦਿੱਤੀਆਂ ਜਾਣ। ਇਕ ਵਿੱਚ ਗੁਰੂ ਸਾਹਿਬ ਦੀ ਬਾਣੀ ਹੋਵੇ ਅਤੇ ਦੂਜੀ ਵਿੱਚ ਦਰਬਾਰੀ ਕਵੀਆਂ ਦੀਆਂ ਰਚਨਾਵਾਂ। ਦੂਜਾ ਧੜਾ ਪੂਰੇ ਸੰਗ੍ਰਹਿ ਨੂੰ ਗੁਰੂ-ਰਚਿਤ ਮੰਨਦਾ ਸੀ ਅਤੇ ਬੀੜ ਨੂੰ ਜਿਉਂ ਦੀ ਤਿਉਂ ਰੱਖਣ ਦੇ ਹੱਕ ਵਿੱਚ ਸੀ। ਵਿਦਵਾਨਾਂ ਦਾ ਇਕ ਹੋਰ ਧੜਾ ਚਾਹੁੰਦਾ ਸੀ ਕਿ ਬੀੜ ਦੀ ਜਿਲਦ ਖੋਲ੍ਹ ਕੇ ਰਚਨਾਵਾਂ ਦੀਆਂ ਅੱਡ ਅੱਡ ਪੋਥੀਆਂ ਬਣਾ ਦਿੱਤੀਆਂ ਜਾਣ ਤਾਂ ਜੁ ਅਧਿਕਾਰ ਅਨੁਸਾਰ ਗੁਣੀ ਗਿਆਨੀ, ਇਤਿਹਾਸ ਖੋਜੀ ਅਤੇ ਵਿਦਿਆਰਥੀ ਪਠਨ-ਪਾਠਨ ਲਈ ਇਨ੍ਹਾਂ ਦੀ ਵਰਤੋਂ ਕਰ ਸਕਨ।

ਸੰਨ 1740 ਈ: ਵਿੱਚ ਇਹ ਵਿਵਾਦ ਭਿਆਨਕ ਸੂਰਤ ਧਾਰਨ ਕਰ ਗਿਆ ਅਤੇ ਪਰਸਪਰ ਵਿਰੋਧੀ ਧੜੇ ਆਪਸ ਵਿਚ ਲੜਨ ਤੇ ਮਰਨ ਲਈ ਤੱਤਪਰ ਸਨ। ਉਦੋਂ ਪੰਥ ਵੀ ਬੜੇ ਮੁਸ਼ਕਲ ਦੌਰ 'ਚੋਂ ਲੰਘ ਰਿਹਾ ਸੀ। ਦਰਬਾਰ ਸਾਹਿਬ, ਅੰਮ੍ਰਿਤਸਰ ਦੁਆਲੇ ਸਰਕਾਰੀ ਫੌਜੀ ਪਹਿਰਾ ਸੀ ਅਤੇ ਮੱਸਾ ਰੰਘੜ ਨਾਮੀ ਇਕ ਅਫਸਰ ਦਰਸ਼ਨੀ ਡਿਊਢੀ ਕੋਲ ਬੈਠ ਦਿਨ ਭਰ ਹੁੱਕਾ ਪੀਂਦਾ ਤੇ ਵੇਸਵਾਵਾਂ ਦੇ ਨਾਚ ਦੇ ਖਿਆ ਕਰਦਾ ਸੀ।ਅਚਾਨਕ ਉਸ ਵੇਲੇ ਦੋ ਮਰਜੀਵੜੇ ਭਾਈ ਮਹਿਤਾਬ ਸਿੰਘ ਅਤੇ ਭਾਈ ਸੁੱਖਾ ਸਿੰਘ ਜੋ ਮੱਸੇ ਦਾ ਸਿਰ ਵੱਢਣ ਦਾ ਪ੍ਰਣ ਕਰ ਕੇ ਬੀਕਾਨੇਰ ਤੋਂ ਅੰਮ੍ਰਿਤਸਰ ਜਾ ਰਹੇ ਸਨ, ਅਰਦਾਸਾ ਸੋਧਣ ਲਈ ਦਮਦਮਾ ਸਾਹਿਬ ਆ ਪਹੁੰਚੇ । ਪੰਥ ਨੇ ਵਿਵਾਦਿਤ ਮਸਲੇ ਬਾਰੇ ਉਨ੍ਹਾਂ ਦੀ ਰਾਇ ਮੰਗੀ। ਉਨ੍ਹਾਂ ਸਿਆਣੇ ਸੂਰਬੀਰਾਂ ਨੇ ਮੌਕੇ ਦੀ ਨਜ਼ਾਕਤ ਭਾਂਪਦੇ ਹੋਏ , ਕਹਿ ਦਿੱਤਾ ਕਿ ਸਾਡੀ ਸਫਲਤਾ ਦੀ ਸੂਰਤ ਵਿੱਚ ਬੀੜ ਇੰਨ-ਬਿੰਨ ਰਹਿਣ ਦੇਣਾ, ਪਰ ਜੇਕਰ ਅਸੀਂ ਸ਼ਹੀਦ ਹੋ ਗਏ ਤਾਂ ਇਸ ਦੀਆਂ ਬਾਣੀਆਂ ਦੀਆਂ ਅੱਡ-ਅੱਡ ਪੋਥੀਆਂ ਬਣਾ ਦੇਣਾ। ਪੰਥ ਨੇ ਇਹ ਫੈਸਲਾ ਮਨਜ਼ੂਰ ਕਰ ਲਿਆ, ਅਤੇ ਉਨ੍ਹਾਂ ਦੇ ਸੁਰਖਰੂ ਹੋਣ ਕਾਰਨ ਬੀੜ ਜਿਉਂ ਦੀ ਤਿਉਂ ਬਣੀ ਰਹੀ। ਪਰ ਕੁਝ ਸਮਾਂ ਬੀਤਣ ਦੇ ਵਿਵਾਦ ਮੁੜ ਸ਼ੁਰੂ ਹੋ ਗਿਆ।

ਇਸ ਤੋਂ ਬਾਅਦ ਵੀ ਇਸ ਗ੍ਰੰਥ ਦੀਆਂ ਕਈ ਵੰਨ ਸੁਵੰਨੀਆਂ ਬੀੜਾਂ ਹੋਂਦ ਵਿਚ ਆਈਆਂ ਅਤੇ ਉਨ੍ਹਾਂ ਦੇ ਉਤਾਰੇ ਕਰਨ ਵਾਲੇ ਕਈ ਮਨ-ਮੌਜੀ ਲਿਖਾਰੀ ਆਪਣੀ ਰੁਚੀ, ਸ਼ਰਧਾ ਅਤੇ ਧਾਰਮਿਕ ਭਾਵਨਾਵਾਂ ਅਨੁਸਾਰ ਕੁਝ ਪਰਿਵਰਤਨ ਵੀ ਕਰ ਲੈਂਦੇ ਸਨ, ਜਾਂ ਆਪਣੇ ਵੱਲੋਂ ਰਚਨਾਵਾਂ ਵੀ ਵਿੱਚ ਜੋੜ ਦੇਂਦੇ ਸਨ। ਇਸ ਤਰ੍ਹਾਂ ਅਨੇਕ ਬੀੜਾਂ ਬਣ ਗਈਆਂ। ਇਨ੍ਹਾਂ 'ਚੋਂ ਚਾਰ ਪ੍ਰਾਚੀਨ ਬੀੜਾਂ ਜੋ ਜ਼ਮਾਨੇ ਦੀ ਗਰਦਿਸ਼ ਤੋਂ ਬੱਚ ਗਈਆਂ ਸਨ, ਅਜ ਵੀ ਸੁਰੱਖਿਅਤ ਪਈਆਂ ਹਨ। ਇਨ੍ਹਾਂ ਦੇ ਅਕਾਰ ਅਤੇ ਪਾਠ ਵਿੱਚ ਕਾਫੀ ਫਰਕ ਹਨ। ਬਾਣੀਆਂ ਦੀ ਗਿਣਤੀ ਤੇ ਤਰਤੀਬ ਵੀ ਇਕ ਸਮਾਨ ਨਹੀਂ। ਇਹ ਬੀੜਾਂ ਹਨ:

1. **ਭਾਈ ਮਨੀ ਸਿੰਘ ਵਾਲੀ ਬੀੜ:** ਪਤਾ ਨਹੀਂ ਇਹ ਬੀੜ ਦਮਦਮਾ ਸਾਹਬਿ ਤੋਂ ਕਦੋਂ ਤੇ ਕਿਵੇਂ ਗਵਾਚ ਗਈ। ਮਹਾਰਾਜਾ ਰਣਜੀਤ ਸਿੰਘ ਦੀ ਮੁਲਤਾਨ ਜਿੱਤ (1818 ਈ:) ਵੇਲੇ ਇਹ ਇਕ ਸਿੱਖ ਸੈਨਿਕ ਦੇ ਹੱਥ ਲੱਗੀ। ਮਗਰੋਂ ਮਹਾਰਾਜਾ ਨੇ ਉਸ ਸਰਦਾਰ ਨੂੰ ੪00 ਜੁਵਾਨ ਦੇ ਕੇ ਹੈਦਰਾਬਾਦ ਭੇਜ ਦਿੱਤਾ, ਜਿਥੇ ਉਸ ਦੀ ਸੰਤਾਨ ਸਥਾਈ ਤੌਰ 'ਤੇ ਵੱਸ ਗਈ। ਲੰਬੇ ਸਮੇਂ ਤੱਕ ਇਹ ਬੀੜ ਬੂੰਗਾ ਜਮਾਦਾਰ ਪਾਰਾ ਸਿੰਘ, ਹਜ਼ੂਰ ਸਹਿਬ ਵਿੱਚ ਸੁਰੱਖਿਅਤ ਰਹੀ। ਸੰਨ 1944-45 ਵਿੱਚ ਰਾਜਾ ਗੁਲਾਬ ਸਿੰਘ ਸੇਠੀ ਨੇ ਇਸ ਨੂੰ ਖਰੀਦ ਲਿਆ, ਅਤੇ ਹੁਣ ਹਨੂਮਾਨ ਰੋਡ, ਨਵੀਂ ਦਿੱਤੀ ਵਿਖੇ ਉਸ ਦੇ ਪਰਿਵਾਰ ਕੋਲ ਹੈ। ਕੁਝ ਕੁ ਥਾਵਾਂ ਨੂੰ ਛੱਡ ਕੇ ਪੂਰੀ ਬੀੜ ਇਕੋ ਹੱਥ ਦੀ ਲਿੱਖੀ ਹੋਈ ਹੈ।
2. **ਪਟਨੇ ਵਾਲੀ ਬੀੜ:** 713 ਪੱਤਰਿਆਂ ਦੀ ਇਹ

ਬੀੜ ਗੁਰਦੁਆਰਾ ਜਨਮ ਅਸਥਾਨ, ਪਟਨਾ ਸਾਹਿਬ ਦੇ ਤੋਸ਼ਾਖਾਨੇ ਵਿੱਚ ਸੁਰੱਖਿਅਤ ਪਈ ਹੈ। ਇਹ 18ਵੀਂ ਸਦੀ ਦੇ ਅੰਤ ਵਿੱਚ ਉਥੋਂ ਦੇ ਗ੍ਰੰਥੀ ਭਾਈ ਸੁੱਖਾ ਸਿੰਘ ਦੁਆਰਾ ਲਿੱਖੀ ਦਸੀ ਜਾਂਦੀ ਹੈ। ਦੇਵੀ-ਪੂਜਕ ਹੋਣ ਕਾਰਨ ਉਸ ਨੇ ਦੇਵੀ-ਉਸਤਤ ਵਾਲੇ ਕਈ ਛੰਦ ਆਪਣੇ ਵੱਲੋਂ ਇਸ ਬੀੜ ਵਿਚ ਪਾ ਦਿੱਤੇ ਸਨ।

3. **ਮੋਤੀ ਬਾਗ ਵਾਲੀ ਬੀੜ:** ਗਿਆਨੀ ਗਿਆਨ ਸਿੰਘ ਅਨੁਸਾਰ ਇਸ ਦਾ ਲਿਖਾਰੀ ਉਪਰੋਕਤ ਭਾਈ ਸੁੱਖਾ ਸਿੰਘ ਦਾ ਪੁੱਤਰ ਭਾਈ ਚੜ੍ਹਤ ਸਿੰਘ ਗ੍ਰੰਥੀ ਸੀ। ਲੇਖਕ ਦਾ ਦਾਵਾ ਸੀ ਕਿ ਇਸ ਵਿਚਲੇ ਪੰਜ ਪਤਰੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਹੱਥੀਂ ਲਿਖੇ ਸਨ:

'ਪੁਨਾ ਚੜ੍ਹਤ ਸਿੰਘ ਤਾਂ ਕੇ ਪੂਤ !
ਅੱਖਰ ਗੁਰੂ ਦਸਮ ਸਮ ਸੂਤ !
ਕਰ ਕੇ ਪਾਂਚ ਪਤਰੇ ਔਰ !
ਗੁਰ ਤਰਫ਼ੋਂ ਲਿਖ ਪਾਏ ਗੌਰ।'
'ਦਸਖ਼ਤ ਦਸਮ ਗੁਰੂ ਕੇ ਕਹਿ ਕੈ।
ਕੀਮਤ ਲਈ ਚੌਗਨੀ ਚਹਿ ਕੈ।'

*(ਪੰਥ ਪ੍ਰਕਾਸ਼, ਨਿਵਾਸ 36)*

ਮਗਰੋਂ ਇਹ ਬੀੜ ਬਾਵਾ ਹਾਕਮ ਸਿੰਘ ਨੇ ਪ੍ਰਾਪਤ ਕੀਤੀ, ਅਤੇ ਉਸ ਨੇ ਪਟਿਆਲੇ ਦੇ ਮਹਾਰਾਜਾ ਮਹਿੰਦਰ ਸਿੰਘ ਨੂੰ ਭੇਟ ਕਰ ਦਿੱਤੀ। ਇਹ ਹੁਣ ਗੁਰਦੁਆਰਾ ਮੋਤੀ ਬਾਗ, ਪਟਿਆਲਾ ਦੇ ਉਪਰਲੇ ਗੁੰਬਦ ਵਿੱਚ ਸੁਰੱਖਿਅਤ ਪਈ ਹੈ।

4. **ਸੰਗਰੂਰ ਵਾਲੀ ਬੀੜ:** ਇਹ ਬੀੜ ਗੁਰਦੁਆਰਾ ਡਿਊਢੀ ਸਾਹਿਬ, ਦੀਵਾਨ ਖ਼ਾਨਾ ਸੰਗਰੂਰ ਵਿੱਚ ਸਥਾਪਤ ਹੈ।

ਉਪਰੋਕਤ ਚਾਰੋਂ ਬੀੜਾਂ ਦਾ ਨਾਂ 'ਬਚਿੱਤ੍ਰ ਨਾਟਕ ਗ੍ਰੰਥ' ਲਿਖਿਆ ਹੋਇਆ ਹੈ। ਸੰਨ 1897 ਈ: ਵਿੱਚ ਇਕ 'ਸੋਧਕ ਕਮੇਟੀ' ਨੇ, ਉਚਿੱਤ ਨਾਪ-ਦੰਡ ਨਿਰਧਾਰਿਤ ਕੀਤੇ ਬਿਨਾਂ, ਇਨ੍ਹਾਂ ਬੀੜਾਂ 'ਚੋਂ ਦਸਮੇਸ਼ ਬਾਣੀ ਦੀ ਨਿਸ਼ਾਨ ਦੇਹੀ ਕਰਕੇ ਇਕ ਅੰਤਿਮ ਬੀੜ ਤਿਆਰ ਕੀਤੀ, ਅਤੇ ਇਸ ਦਾ ਨਾਂ ਲਿਖ ਦਿੱਤਾ 'ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।' 'ਦਸਮ' ਪਦ ਜੋੜਨ ਦਾ ਸਪੱਸ਼ਟ ਉਦੇਸ਼ ਇਹ ਜਤਾਉਣਾ ਸੀ ਕਿ ਇਹ ਨਿਰੋਲ 'ਦਸ਼ਮੇਸ਼ ਬਾਣੀ' ਦਾ ਗ੍ਰੰਥ ਹੈ। ਇਹ 'ਦਸਵੇਂ ਪਾਤਸ਼ਾਹ ਦਾ ਗ੍ਰੰਥ' (ਸੰਖੇਪ ਵਿੱਚ 'ਦਸਮ ਗ੍ਰੰਥ' ਵੀ ਕਹਿਲਾਉਂਦਾ ਹੈ। ਕਰਤ੍ਰਿਤਵ (authorship) ਦੇ ਪੱਖੋਂ ਇਹ ਵੀ ਉਤਨਾ ਹੀ ਵਿਵਾਦ-ਗ੍ਰਸਤ ਹੈ, ਜਿਤਨੀਆਂ ਕਿ ਪ੍ਰਾਚੀਨ ਬੀੜਾਂ।

**ਦਸਮ ਗ੍ਰੰਥ ਦੀਆਂ ਬਾਣੀਆਂ ਦਾ ਵੇਰਵਾ:**

ਦਸਮ ਗ੍ਰੰਥ ਦਾ ਆਕਾਰ ਲਗਭਗ ਗੁਰੂ ਗ੍ਰੰਥ ਸਾਹਿਬ ਜਿੰਨਾ ਹੈ। ਇਸ ਦੇ 1428 ਪੰਨੇ ਹਨ ਅਤੇ ਇਸ ਵਿੱਚ ਨਿਮਨ ਲਿਖਿਤ ਬਾਣੀਆਂ ਦਰਜ ਹਨ:

(1) ਜਾਪੁ
(2) ਅਕਾਲ ਉਸਤਤਿ
(3) ਬਚ੍ਰਿਤ ਨਾਟਕ (ਆਪਣੀ ਕਥਾ)
(4) ਚੰਡੀ ਚਰਿਤ੍ਰ (ਉਕਤਿ ਬਿਲਾਸ)
(5) ਚੰਡੀ ਚਰਿਤ੍ਰ (ਦੂਜਾ)
(6) ਵਾਰ ਸ੍ਰੀ ਭਗਉਤੀ ਜੀ ਕੀ (ਵਾਰ ਦੁਰਗਾ ਕੀ)
(7) ਗਿਆਨ ਪ੍ਰਬੋਧ
(8) ਚੌਬੀਸ ਅਵਤਾਰ (ਬਿਸ਼ਨਾਵਤਾਰ)
(9) ਬ੍ਰਹਮਾਵਤਾਰ
(10) ਰੁਦ੍ਰਾਵਤਾਰ
(11) ਸ਼ਬਦ ਹਜ਼ਾਰੇ (ਬਿਸ਼ਨਪਦੇ)
(12) 33 ਸਵੈਯੇ
(13) ਖਾਲਸਾ ਮਹਿਮਾ
(14) ਸ਼ਸਤ੍ਰ ਨਾਮ ਮਾਲਾ
(15) ਚਰਿਤ੍ਰੋਪਾਖਿਆਨ (ਤ੍ਰਿਆ ਚਰਿਤ੍ਰ)
(16) ਜ਼ਫ਼ਰਨਾਮਾ ਅਤੇ ਹਕਾਇਤਾਂ

ਜਾਪੁ, ਅਕਾਲ ਉਸਤਤਿ (ਛੰਦ 211-230 ਛੱਡ ਕੇ ) ਅਤੇ ਸਵੈਯੇ-33 ਅਧਿਆਤਮਿਕ ਬਾਣੀਆਂ ਹਨ, ਜਿਨ੍ਹਾਂ ਵਿੱਚ ਨਿਰਾਕਾਰ ਅਕਾਲ ਪੁਰਖ ਦੀ ਸਿਫਤ ਸਾਲਾਹ ਕੀਤੀ ਗਈ ਹੈ। ਅਕਾਲ ਉਸਤਤਿ ਵਿਚਲੇ 20 ਦੀਰਘ ਤ੍ਰਿਭੰਗੀ ਛੰਦ (211-230) ਪਹਿਲਾਂ ਪਹਿਲ ਦੇਵੀ-ਪੂਜਕ ਭਾਈ ਸੁਖਾ ਸਿੰਘ ਗ੍ਰੰਥੀ ਨੇ ਆਪਣੀ ਬੀੜ (ਪਟਨੇ ਵਾਲੀ ਬੀੜ) ਵਿਚ ਸ਼ਾਮਲ ਕੀਤੇ ਸਨ। ਇਨ੍ਹਾਂ ਵਿਚੋਂ ਹਰ ਛੰਦ ਦੀ ਅਖੀਰਲੀ ਪੰਕਤੀ ਵਿੱਚ 'ਜੈ ਜੈ ਹੋਸੀ ਮਹਿਖਾਸੁਰ ਮਰਦਨ' ਸ਼ਬਦ ਦੁਹਰਾਏ ਗਏ ਹਨ, ਭਾਵ ਭੈਂਸੇ (ਮਹਿਖ) ਦੀ ਸ਼ਕਲ ਵਾਲੇ ਦੈਂਤ ਮਹਿਖਾਸੁਰ ਨੂੰ ਮਾਰਨ ਵਾਲੀ ਦੇਵੀ ਦੁਰਗਾ ਦੀ ਜੈ ਜੈਕਾਰ ਹੋਵੇ। ਇਨ੍ਹਾਂ ਛੰਦਾਂ ਵਿੱਚ ਅਕਾਲ ਉਸਤਤ ਨਹੀਂ, ਬਲਕਿ ਕਾਲੀ-ਉਸਤਤ ਕੀਤੀ ਗਈ ਹੈ।

ਚੰਡੀ ਚਰਿਤ੍ਰ ਉਕਤਿ ਬਿਲਾਥ, ਚੰਡੀ ਚਰਿਤ੍ਰ ਦੂਜਾ ਅਤੇ ਵਾਰ ਸ੍ਰੀ ਭਗਉਤੀ ਜੀ ਕੀ (ਪ੍ਰਸਿੱਧ ਨਾਂ ਚੰਡੀ ਦੀ ਵਾਰ)

ਵਿੱਚ ਦੇਵੀ ਚੰਡੀ ਦੀ ਉਸਤਤ ਅਤੇ ਦੈਂਤਾਂ ਨਾਲ ਉਸ ਦੇ ਜੰਗਾਂ ਯੁੱਧਾਂ ਦਾ ਵਰਣਨ ਹੋਇਆ ਹੈ। ਇਨ੍ਹਾਂ ਦਾ ਲੇਖਕ ਕਵੀ ਸਯਾਮ ਹੈ ਅਤੇ ਆਧਾਰ-ਗ੍ਰੰਥ ਮਾਰਕੰਡੇਯ ਪੁਰਾਣ। ਇਸ ਵਾਰ ਦੀ ਪਹਿਲੀ ਪਉੜੀ "ਪ੍ਰਿਥਮ ਭਗਉਤੀ ਸਿਮਰ ਕੇ..." ਮੌਜੂਦਾ ਅਰਦਾਸ ਦਾ ਮੁਖੜਾ ਹੈ, ਪਰ ਆਖਰੀ ਪਉੜੀ (ਨੰ: 55) ਦੀ ਪੰਕਤੀ 'ਦੁਰਗਾ ਪਾਠ ਬਣਾਇਆ ਸਭੇ ਪਉੜੀਆਂ' ਤੋਂ ਜ਼ਾਹਰ ਹੈ ਕਿ 'ਸਭੇ ਪਉੜੀਆਂ' ਦੁਰਗਾ ਦੇਵੀ ਦੀ ਉਸਤਤ ਕਰਦੀਆਂ ਹਨ।

'ਬਚਿਤ੍ਰ ਨਾਟਕ' (ਆਪਣੀ ਕਥਾ) ਦੇ ਚਤੁਰ ਕਵੀ ਨੇ ਇਸ ਕਾਲਪਨਿਕ ਪ੍ਰਸੰਗ ਵਿੱਚ ਆਪਣੇ ਚਰਿਤ੍ਰ-ਨਾਇਕ ਦਸਮ ਗੁਰੂ ਤੋਂ ਪੂਰਵ ਜਨਮ ਵਿੱਚ ਹੇਮਕੁੰਟ ਪਰਬਤ ਉੱਤੇ ਮਹਾਕਾਲ ਤੇ ਕਾਲਕਾ ਦੀ ਯੁਗਲ ਭਗਤੀ ਵੀ ਕਰਵਾਈ ਹੈ:

'ਤਹ ਹਮ ਅਧਿਕ ਤਪਸਿਆ ਸਾਧੀ।
ਮਹਾਕਾਲ ਕਾਲਕਾ ਆਰਾਧੀ।'

ਮਾਰਕੰਡੇਯ ਪੁਰਾਣ ਤੇ ਆਧਾਰਿਤ 'ਗਿਆਨ ਪ੍ਰਬੋਧ' ਵੀ ਦੇਵੀ ਉਸਤਤ ਤੋਂ ਸਖਣਾ ਨਹੀਂ। ਇਸ ਦੇ ਅਖੀਰ ਵਿੱਚ ਰੁਆਲ ਛੰਦ ਦੇ ਸਵੈਯੇ ਨੰ: 334 ਤੇ 335 ਦੱਸਦੇ ਹਨ ਕਿ ਦੇਵੀ ਦੁਰਗਾ ਨੇ ਬਿੜਾਰ, ਚਿਛੁਰ ਤੇ ਧੂਲਕੇਟ ਨਾਮੀ ਦੈਂਤਾਂ ਨੂੰ ਮਾਰ ਕੇ ਮਿੱਥੀ ਵਿਧੀ ਅਨੁਸਾਰ ਦੈਂਤ ਮੇਧ ਯੱਗ ਕੀਤਾ।

'ਸ੍ਰੀਮਦ ਭਾਗਵਤ ਪੁਰਾਣ' ਤੇ ਆਧਾਰਿਤ ਕਵੀ ਸਯਾਮ ਦੀ 456 ਪੰਨਿਆਂ ਦੀ ਰਚਨਾ 'ਚੌਬੀਸ ਅਵਤਾਰ' ਵਿੱਚ ਵਿਸ਼ਨੂੰ ਦੇ ਅਵਤਾਰਾਂ ਦੀਆਂ ਕਥਾਵਾਂ ਹਨ। ਰਾਮ 20ਵੇਂ, ਕ੍ਰਿਸ਼ਨ 21ਵੇਂ ਅਤੇ ਕਲਕੀ (ਨਿਹਕਲੰਕੀ) 24ਵੇਂ ਅਵਤਾਰ ਹਨ।

ਬ੍ਰਹਮਾਵਤਾਰ ਵਿਚ ਬ੍ਰਹਮਾਂ ਦੇ 7 ਅਵਤਾਰਾਂ ਦਾ ਵਰਣਨ ਹੈ। ਰੁਦ੍ਰ ਅਵਤਾਰ ਵਿੱਚ ਦੱਤ, ਪਾਰਸ ਨਾਥ ਆਦਿ ਦੀਆਂ ਕਥਾਵਾਂ ਹਨ। ਇਨ੍ਹਾਂ ਬਾਣੀਆਂ ਦਾ ਵੀ ਆਧਾਰ-ਗ੍ਰੰਥ ਸ੍ਰੀ ਮਦ ਭਾਗਵਤ ਪੁਰਾਣ ਹੈ, ਅਤੇ ਲੇਖਕ ਕਵੀ ਸਯਾਮ। 'ਸ਼ਸਤ੍ਰ ਨਾਮ ਮਾਲਾ' ਦੇ ਆਰੰਭ ਵਿੱਚ 'ਸ੍ਰੀ ਭਗਉਤੀ ਜੀ ਸਹਾਇ' ਉਕਤੀ ਹੈ, ਅਤੇ ਫਿਰ ਦੇਵੀ ਦੀ ਉਸਤਤ ਵਿੱਚ 27 ਛੰਦਾਂ ਦਾ ਪੂਰਾ ਅਧਿਆਇ ਲਿਖਿਆ ਹੈ। ਇਸ ਤੋਂ ਬਾਅਦ ਸ਼ਸਤਰਾਂ ਦਾ ਵਰਣਨ ਹੈ। ਸ਼ਸਤਰਾਂ ਨੂੰ ਪੀਰ ਮੰਨ ਕੇ ਧਿਆਇਆ ਗਿਆ ਹੈ। ਪੰਨਾ 718 ਉਤੇ ਆਈ ਨਿਮਨ ਲਿਖਿਤ ਪੰਕਤੀ ਤੋਂ ਭਾਵ ਹੈ ਕਿ ਯੁੱਧ ਵਿੱਚ ਵੈਰੀ ਨੂੰ ਨਾਸ਼ ਕਰਨ ਵਾਲੀ ਮੂਲ ਸ਼ਕਤੀ ਤਾਂ ਦੇਵੀ ਹੈ ਅਤੇ ਸ਼ਸਤ੍ਰ ਪ੍ਰਯੋਗ ਦੇਵੀ ਦੀ ਕ੍ਰਿਪਾ ਦਾ ਅਨੁਗਾਮੀ ਮਾਤਰ ਹੈ:

'ਤੁਮ ਬੈਰਣ ਪ੍ਰਥਮੇ ਹਨੋ ਬਹੁਰੋ ਬਜੈ ਕ੍ਰਿਪਾਣ।'

'ਚਰਿਤ੍ਰੋਪਾਖਿਆਨ' ਸਭ ਤੋਂ ਦੀਰਘ ਰਚਨਾ ਹੈ, ਜੋ 579 ਪੰਨਿਆਂ ਵਿੱਚ ਪਸਰੀ ਹੋਈ ਹੈ। ਇਹ 504 ਚਰਿਤ੍ਰਾਂ ਦਾ ਸੰਗ੍ਰਹਿ ਹੈ। ਜੋ ਕਵੀ ਰਾਮ, ਸਯਾਮ, ਕਾਲ ਅਤੇ ਸੋਫ਼ੀ ਸੂਮ ਦੀਆਂ ਰਚਨਾਵਾਂ ਹਨ। ਮੁੱਖ ਆਧਾਰ ਗ੍ਰੰਥ ਸ਼ਿਵ ਪੁਰਾਣ ਹੈ। ਇਸ ਵਿੱਚ ਅਸ਼ਲੀਲ ਕਥਾਵਾਂ ਦੀ ਭਰਮਾਰ ਹੈ। ਵਿਦਵਾਨ ਲੇਖਕ ਗਿਆਨੀ ਭਾਗ ਸਿੰਘ ਦੇ ਸ਼ਬਦਾਂ ਵਿੱਚ ਚਰਿਤ੍ਰੋਪਾਖਿਆਨ, ਜ਼ਫਰਨਾਮੇ ਪਿਛਲੀਆਂ 11 ਹਕਾਯਤਾਂ ਅਤੇ ਚੌਬੀਸ ਅਵਤਾਰ ਵਿਚਲੇ ਅਧਿਆਇ 'ਕ੍ਰਿਸ਼ਨ ਅਵਤਾਰ' ਵਿਚੋਂ ਚੀਰ-ਹਰਣ ਅਤੇ ਰਾਸ ਲੀਲਾ ਆਦਿ ਰਚਨਾਵਾਂ "ਕੇਵਲ ਕਾਮ-ਚੇਸ਼ਟਾ ਉਤੇ ਜਿਤ ਕਰਣ ਅਤੇ ਕੋਕ ਸ਼ਾਸਤਰ ਵਾਂਗੂ ਨਸ਼ਿਆਂ ਰਾਹੀਂ ਕਾਮ-ਪੂਰਤੀ ਹਿੱਤ ਵਿਭਚਾਰਕ ਟੋਟਕਿਆਂ ਨਾਲ ਭਰੀਆਂ ਪਿਟਾਰੀਆਂ ਹਨ, ਜਿਨ੍ਹਾਂ ਵਿਚ, ਹੋਰ ਤਾਂ ਹੋਰ ਇਸਤ੍ਰੀ ਪੁਰਸ਼ਾਂ ਦੇ ਗੁਪਤ ਅੰਗਾਂ ਨੂੰ ਵੀ ਖੁਲ੍ਹੇ ਡੁਲ੍ਹੇ ਸ਼ਬਦਾਂ ਵਿੱਚ ਦਰਸਾਇਆ ਗਿਆ ਹੈ।" (ਦਸਮ ਗ੍ਰੰਥ ਨਿਰਣੈ, 1976, ਪੰਨਾ 31)

'ਜ਼ਫ਼ਰਨਾਮਾ' ਉਹ ਇਤਿਹਾਸਿਕ ਪੱਤਰ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਦੀਨਾ ਕਾਂਗੜ ਤੋਂ ਭਾਈ ਦਯਾ ਸਿੰਘ ਹੱਥੀਂ ਦੱਖਣ ਵਿੱਚ ਔਰੰਗਜ਼ੇਬ ਨੂੰ ਭੇਜਿਆ ਸੀ। ਇਸ ਵਿੱਚ ਬਾਦਸ਼ਾਹ ਅਤੇ ਉਸ ਦੇ ਅਹਿਲਕਾਰਾਂ ਦੁਆਰਾ ਗੁਰੂ-ਪਰਿਵਾਰ ਅਤੇ ਸਿੱਖਾਂ ਉੱਤੇ ਕੀਤੇ ਜ਼ੁਲਮਾਂ ਤੇ ਧੋਖਾਧੜੀ ਬਾਰੇ ਸ਼ਿਕਵੇ ਹਨ। ਇਸ ਰਚਨਾ ਦੇ ਸ਼ੇਅਰ 46 ਤੇ 94 ਵਿੱਚ ਤਾਂ ਬਾਦਸ਼ਾਹ ਨੂੰ 'ਦੀਨ ਇਸਲਾਮ ਤੋਂ ਦੂਰ' ਕਹਿ ਕੇ ਫਿਟਕਾਰਿਆ ਗਿਆ ਹੈ। ਪਰ ਸ਼ੇਅਰ 89 ਤੋਂ 93 ਵਿੱਚ ਉਸ ਦੀ ਤਾਰੀਫ਼ ਵੀ ਇਨ੍ਹਾਂ ਸ਼ਬਦਾਂ ਵਿੱਚ ਕੀਤੀ ਗਈ ਹੈ ਕਿ ਤੂੰ ਸੁੰਦਰ ਸਰੂਪ ਵਾਲਾ, ਜਲਾਲ ਵਾਲਾ, ਦੇਵਤਿਆਂ ਦੀਆਂ ਸਿਫਤਾਂ ਤੇ ਚੰਗੀ ਜ਼ਮੀਰ ਵਾਲਾ, ਬਖਸ਼ਿਸ਼ ਕਰਨ ਵਾਲਾ ਅਤੇ ਦੇਗ ਤੇਗ ਦਾ ਮਾਲਕ ਹੈ, ਜੋ ਇਸ ਰਚਨਾ ਨੂੰ ਆਪਾ ਵਿਰੋਧੀ ਬਣਾ ਦੇਂਦੇ ਹਨ। ਜਾਪਦਾ ਹੈ ਇਹ ਸ਼ੇਅਰ ਮਗਰੋਂ ਕਿਸੇ ਆਖੇਪਕਾਰ ਨੇ ਸ਼ਾਮਲ ਕਰ ਦਿੱਤੇ ਹਨ।

ਹਕਾਯਤਾਂ ਅਸ਼ਲੀਲ ਕਹਾਣੀਆਂ ਹਨ। ਗਿਣਤੀ ਵਿੱਚ ਇਹ 11 ਹਨ, ਪਰ ਜ਼ਫਰਨਾਮੇ ਤੋਂ ਮਗਰੋਂ ਹੋਣ ਕਾਰਨ ਇਨ੍ਹਾਂ ਦਾ ਨੰਬਰੀਕਰਨ 2, 3, 4 ...... 12 ਕੀਤਾ ਗਿਆ ਹੈ। ਹਕਾਯਤਾਂ ਦਾ ਲੇਖਕ ਵੀ ਕਵੀ ਸਯਾਮ ਸੀ, ਜੋ ਫਾਰਸੀ ਜਾਣਦਾ ਸੀ। ਹਕਾਯਤਾਂ ਤੇ ਜ਼ਫਰਨਾਮਾ ਦੀ ਭਾਸ਼ਾ ਫਾਰਸੀ ਹੈ, ਚੰਡੀ ਦੀ ਵਾਰ ਦੀ ਪੰਜਾਬੀ ਅਤੇ ਬਾਕੀ ਬਾਣੀਆਂ ਦੀ ਹਿੰਦੀ ਮਿਲੀ ਬ੍ਰਿਜ ਭਾਸ਼ਾ। 0172-5097102 *ਬਾਕੀ ਅਗਲੇ ਅੰਕ 'ਚ*

# ਬੰਦਾ ਬਹਾਦਰ ਇੱਕ ਸ਼ਖਸੀਅਤ

*ਸੰਪੂਰਨ ਸਿੰਘ*

ਬੰਦਾ ਬਹਾਦਰ ਨਾਲ ਗੁਰੂ ਜੀ ਦੀ ਭੇਂਟ ਕਿਸ ਤਰ੍ਹਾਂ ਹੋਈ? ਇਸ ਬਾਰੇ ਵੱਖ-ਵੱਖ ਲਿਖਾਰੀਆਂ ਨੇ ਆਪਣੀਆਂ ਅਲੱਗ ਅਲੱਗ ਰਾਵਾਂ ਦਿੱਤੀਆਂ ਹਨ। ਮੈਕਾਲਫ ਲਿਖਦਾ ਹੈ ਕਿ "ਗੁਰੂ ਜੀ ਕੁਝ ਪਿਆਦੇ ਅਤੇ ਦੋ ਤਿੰਨ ਸੌ ਸ਼ਸ਼ਤਰਧਾਰੀ ਘੋੜ ਸਵਾਰ ਸੈਨਿਕਾਂ ਸਮੇਤ ਸੰਨ ੧੭੦੭ ਈਸਵੀ ਸਾਵਣ ਦੇ ਮਹੀਨੇ ਵਿੱਚ ਨਾਂਦੇੜ, ਮਾਧੋ ਦਾਸ ਨਾਂ ਦੇ ਇੱਕ ਬੈਰਾਗੀ ਦੀ ਕੁੱਲੀ 'ਤੇ ਪਹੁੰਚੇ। ਬੈਰਾਗੀ ਉਥੇ ਨਹੀਂ ਸੀ। ਇਹ ਪਤਾ ਲੱਗਣ ਤੇ ਕਿ ਬੈਰਾਗੀ ਕੋਲ ਅਜਿਹੀਆਂ ਜਾਦੂਈ ਸ਼ਕਤੀਆਂ ਨੇ ਕਿ ਜਿਹੜਾ ਵੀ ਉਸ ਦੇ ਪਲੰਘ 'ਤੇ ਬੈਠ ਜਾਵੇ ਉਸ ਨੂੰ ਵਗਾਹ ਮਾਰਦਾ ਹੈ।" ਗੁਰੂ ਜੀ ਨਿੱਠ ਕੇ ਉਸਦੇ ਪਲੰਘ 'ਤੇ ਜਾ ਬੈਠੇ। ਉਨ੍ਹਾਂ ਬੈਰਾਗੀ ਦਾ ਇੱਕ ਬੱਕਰਾ ਝਟਕਾ ਰਿੰਨ ਪਕਾ ਕੇ ਛੱਕ ਲਿਆ। ਐਪਰ ਇਹ ਗੱਲ ਤਾਂ ਕਿਸੇ ਵੀ ਨੀਤੀਵਾਨ ਦੇ ਗੱਲ ਤੋਂ ਨਹੀਂ ਉਤਰੇਗੀ। ਗੁਰੂ ਜੀ ਇੱਕ ਮਹਾਨ ਸਮਾਜ ਸੁਧਾਰਕ ਤੇ ਲੋਕਤੰਤਰਕ ਪ੍ਰੰਪਰਾਵਾਂ ਦੇ ਪਾਲਣਹਾਰ ਸਨ। ਕੋਈ ਵੀ ਉਦਾਹਰਨ ਐਸਾ ਨਹੀਂ ਮਿਲਦਾ ਜਿਥੇ ਕਿ ਉਨ੍ਹਾਂ ਵੱਡੀ ਤੋਂ ਵੱਡੀ ਭੜਕਾਹਟ ਦੇ ਹੁੰਦਿਆਂ ਵੀ ਕਿਸੇ ਧਾਰਮਿਕ ਅਸਥਾਨ ਦੀ ਬਹੁਰਮਤੀ ਕੀਤੀ ਹੋਵੇ। ਫਿਰ ਇੱਕ ਬੈਰਾਗੀ ਦੇ ਡੇਰੇ ਤੇ ਉਹ ਐਸਾ ਕਿਉਂ ਕਰਨਗੇ? ਸਾਡੇ ਅਜਿਹੇ ਲਿਖਾਰੀਆਂ ਦੀ ਸਿਆਣਪ ਨੂੰ ਜੋ ਛੱਲੇਦਾਰ ਕਹਾਣੀਆਂ ਘੜਦੇ ਹਨ ਡਾ. ਸੁਖਦਿਆਲ ਸਿੰਘ ਨੇ ਠੀਕ ਹੀ ਵੰਗਾਰਿਆ ਹੈ। ਉਹ ਠੀਕ ਹੀ ਪੁੱਛਦਾ ਹੈ ਕਿ "ਬਿਨ੍ਹਾਂ ਕਿਸੇ ਭੜਕਾਹਟ ਦੇ ਕਿਸੇ ਪਵਿੱਤਰ ਅਸਥਾਨ ਦੀ ਬੇਹੁਰਮਤੀ ਕਰਨਾ ਕੀ ਇੱਕ ਸਭਿਅਕ ਮਨੁੱਖ ਨੂੰ ਸੋਭਾ ਦਿੰਦਾ ਹੈ?" ਐਮ.ਐਸ. ਚਾਂਦਲਾ ਜੀ, ਜੋ ਮੈਕਾਲਫ ਦੀ ਬਹੁਤ ਹੀ ਇਜ਼ਤ ਕਰਦੇ ਸਨ ਪਰ ਉਸ 'ਤੇ ਟਿਪਣੀ ਕਰਦੇ ਹੋਏ ਕਹਿੰਦੇ ਹਨ, "ਇੰਝ ਲੱਗਦਾ ਹੈ ਕਿ ਇਸ ਗੰਵਾਰ, ਅਤਰਕ ਸੰਗਤ, ਪੁੱਠੀ ਮੱਤ ਵਾਲੀ ਆਪਾ ਵਿਰੋਧੀ ਸਾਖੀ ਨੂੰ ਆਪਣੇ ਸ਼ਾਹਕਾਰ ਵਿੱਚ ਸ਼ਾਮਲ ਕਰਨ ਲੱਗਿਆਂ ਮੈਕਾਲਫ਼ ਨੇ ਘੋਖਿਆ ਪਰਖਿਆ ਹੀ ਨਹੀਂ ਤੇ ਉਸ ਨੇ ਇਸ ਸਾਖੀ ਨੂੰ ਸਿੱਖਾਂ ਦੇ ਇਤਿਹਾਸ ਵਿੱਚ ਸ਼ਾਮਲ ਕੀਤਾ ਹੈ।"

ਜਿੰਨਾਂ ਦਿਨਾਂ ਵਿੱਚ ਮੈਕਾਲਫ ਸਿੱਖ ਇਤਿਹਾਸ ਲਿੱਖ ਰਿਹਾ ਸੀ, ਉਸ ਨੇ ਸਿੱਖਾਂ ਦੀਆਂ ਪੁਰਾਣੀਆਂ ਲਿਖਤਾਂ ਤੋਂ ਹੀ ਮਸਾਲਾ ਇੱਕਠਾ ਕੀਤਾ ਸੀ। ਇੰਝ ਲੱਗਦਾ ਹੈ ਉਦੋਂ ਤਰਕ ਤੇ ਦਲੀਲਾਂ ਵਿੱਚ ਲੋਕਾਂ ਦਾ ਵਿਸ਼ਵਾਸ਼ ਘੱਟ ਸੀ। ਜਾਦੂ ਤੇ ਟੂਣਿਆਂ ਵਿੱਚ ਭਰੋਸਾ ਜਿਆਦਾ ਸੀ। ਇਸ ਲਈ ਵਕਤ ਦੇ ਲਿਖਾਰੀਆਂ ਨੇ ਹਰ ਵਾਹਿਯਾਤ ਗੱਲ ਨਾਲ ਉਸ ਵਕਤ ਦੀ ਜਨਤਾ ਨੂੰ ਖੁਸ਼ ਕਰਨ ਲਈ ਲਿਖਿਆ। ਇਨ੍ਹਾਂ ਲਿਖਾਰੀਆਂ ਵਿੱਚ ਰਤਨ ਸਿੰਘ ਭੰਗੂ, ਸਰੂਪ ਦਾਸ, ਕੇਸਰ ਸਿੰਘ ਛਿੱਬਰ, ਗਿਆਨੀ ਗਿਆਨ ਸਿੰਘ ਆਦਿ ਸ਼ਾਮਲ ਹਨ। ਐਪਰ ਸੱਚ ਇਹ ਹੈ ਕਿ ਸਾਡੇ ਕੋਲ ਗੁਰੂ ਜੀ ਅਤੇ ਬੈਰਾਗੀ ਦਰਮਿਆਨ ਮੁਲਾਕਾਤ ਕਿਵੇਂ ਹੋਈ ਦੀ ਪਰਮਾਣਿਕ ਰਿਪੋਰਟ ਨਹੀਂ ਹੈ ਪਰ ਫਿਰ ਵੀ ਇਸ ਗੱਲ ਦੇ ਕਾਫ਼ੀ ਸਬੂਤ ਹਨ ਕਿ ਬੰਦੇ ਨੂੰ ਆਪਣੇ ਪੰਥ ਵਿੱਚ ਲਿਆਉਣ ਲਈ ਗੁਰੂ ਜੀ ਨੂੰ ਕਾਫੀ ਮਿਹਨਤ ਕਰਨੀ ਪਈ ਸੀ। ਮੈਕਾਲਫ ਅਨੁਸਾਰ "ਗੁਰੂ ਜੀ ੧੪ ਮਹੀਨੇ ੧੦ ਦਿਨ ਨਾਂਦੇੜ ਰਹੇ ਅਤੇ ਇਸ ਸਮੇਂ ਦੌਰਾਨ ਉਨ੍ਹਾਂ ਬੰਦੇ ਨੂੰ ਤਿਆਗੀ ਜੀਵਨ ਛੱਡ, ਉੱਤਰ ਵੱਲ ਭੇਜ ਕੇ ਮੁਗਲਾਂ ਦੇ ਜ਼ੁਲਮਾਂ ਵਿਰੁੱਧ ਇੱਕ ਧਰਮ ਯੁੱਧ ਦੀ ਅਗਵਾਈ ਕਰਨ ਲਈ ਤਿਆਰ ਕੀਤਾ ਸੀ। ਅਜਿਹੀ ਲੜਾਈ ਲੜਨ ਲਈ ਜਿਹੜੀ ਉਸਨੇ ਪੇਸ਼ਵਾ ਮੋਰ ਪੰਤ ਦੀ ਅਗਵਾਈ ਥੱਲੇ ਮੁਗਲਾਂ ਦੇ ਜ਼ੁਲਮ ਖਿਲਾਫ਼ ਦੱਖਣ ਵਿੱਚ ਲੜੀ ਸੀ। (ਮੋਰ ਪੰਤ ਸ਼ਿਵਾ ਜੀ ਮਰਹੱਠਾ ਪਾਸ ਪੇਸ਼ਵਾ ਸੀ, ਜਿਸ ਤੋਂ ਬੰਦਾ ਬਹਾਦਰ ਨੇ ਗੁਰੀਲਾ ਯੁੱਧ ਲੜਨ ਦੀ ਸਿਖਲਾਈ ਲਈ ਸੀ)

ਦਰਅਸਲ ਬੰਦਾ ਬਹਾਦਰ ਖਾਲਸਾ ਪੰਥ ਵਿੱਚ ਸ਼ਾਮਲ ਹੋਣ ਤੋਂ ਬਹੁਤ ਹੀ ਹਿਚਕਾਉਂਦਾ ਸੀ। ਇਸ ਦੇ ਕਈ ਕਾਰਨ ਸਨ। ਅਜਿਹੇ ਕੁੱਝ ਸਵਾਲ ਸਨ ਜੋ ਮਾਧੋ ਦਾਸ ਨੇ ਗੁਰੂ ਜੀ ਨੂੰ ਪੁੱਛੇ ਸਨ ਤੇ ਗੁਰੂ ਜੀ ਨੇ ਇਹਨਾਂ ਸਵਾਲਾਂ ਦੀ ਗੰਭੀਰਤਾ ਨੂੰ ਸਵੀਕਾਰਿਆ ਸੀ ਤੇ ਇਨ੍ਹਾਂ ਗੱਲਾਂ ਨੂੰ ਬੈਰਾਗੀ ਦੀ ਤਸੱਲੀ ਲਈ ਸੁਲਝਾਉਣਾ ਜਰੂਰੀ ਸੀ ਤਾਂ ਹੀ ਮਾਧੋ ਦਾਸ ਨੂੰ ਪੰਥ ਵਿੱਚ ਸ਼ਾਮਲ ਕਰਨ ਲਈ ਮਨਾਇਆ ਜਾ ਸਕਦਾ ਸੀ। ਗੁਰੂ ਜੀ ਨੇ ਇਸ ਮਸਲੇ ਨੂੰ ਲੰਬੇ ਸਮੇਂ ਤੋਂ ਉਨ੍ਹਾਂ ਦੇ ਸੰਗੀ ਤੇ ਵਿਸ਼ਵਾਸ਼ਯੋਗ ਸਾਥੀ ਜਿਵੇਂ ਕਿ ਬਾਬਾ ਬਿਨੋਦ ਸਿੰਘ, ਬਾਜ ਸਿੰਘ ਅਤੇ ਕਾਹਨ ਸਿੰਘ ਆਦਿ ਨਾਲ ਵਿਚਾਰ ਵਟਾਂਦਰਾ ਕੀਤਾ ਤਾਂ ਜੋ ਸਾਰਿਆਂ ਦੀ ਸਹਿਮਤੀ ਵਾਲਾ ਕੋਈ ਰਾਹ ਨਿਕਲ ਆਏ। ਮਾਧੋ ਦਾਸ ਲਈ ਸਭ ਤੋਂ ਪਹਿਲਾਂ ਹਿਚਕਚਾਉਣ ਦਾ ਕਾਰਨ ਇਹ ਸੀ ਕਿ ਕਿਸੇ ਨਵੇਂ ਧਰਮ ਨੂੰ ਅਪਨਾਉਣਾ ਕੋਈ ਸੌਖਾ ਕੰਮ ਨਹੀਂ ਸੀ ਤੇ ਫਿਰ ਉਹ ਵੀ ਸਿੱਖੀ,

ਜਿਸ ਬਾਰੇ ਕਿਹਾ ਜਾਂਦਾ ਹੈ, "ਸਿੱਖੀ ਖੰਨਿਓਂ ਤਿੱਖੀ, ਵਾਲੋਂ ਨਿੱਕੀ।" ਇਸ ਦੇ ਨਾਲ ਨਾਲ ਮੁਗ਼ਲ ਹਕੂਮਤ ਦੇ ਵਿਰੁੱਧ ਹਥਿਆਰ ਬੰਦ ਵਿਦਰੋਹ ਦੀ ਅਗਵਾਈ ਵੀ ਕਰਨੀ, ਤੇ ਇਸ ਕੰਮ ਲਈ ਸੈਨਿਕ ਤੇ ਯੁੱਧ ਦਾ ਸਾਮਾਨ ਵੀ ਇੱਕਠਾ ਕਰਨਾ, ਅਤੇ ਪੈਸਾ ਵੀ ਸੀਮਿਤ ਮਾਤਰਾ ਵਿੱਚ ਹੀ ਉਪਲੱਬਧ ਸੀ। ਉਦੋਂ ਭਾਵੇਂ ਔਰੰਗਜੇਬ ਦੀ ਮੌਤ ਹੋ ਚੁੱਕੀ ਸੀ ਪਰ ਤਾਂ ਵੀ ਮੁਗ਼ਲ ਸਲਤਨਤ ਵਿੱਚ ਇਤਨੀ ਤਾਕਤ ਤਾਂ ਹੈ ਹੀ ਸੀ, ਕਿ ਉਹ ਥੋੜ੍ਹੀ ਗਿਣਤੀ ਵਾਲੇ ਹਥਿਆਰ ਬੰਦ ਵਿਦਰੋਹ ਨੂੰ ਬੁਰੀ ਤਰਾਂ ਕੁਚਲ ਸਕਣ। ਸ਼ਿਵਾ ਜੀ ਦੇ ਵੱਡੇ ਪੁੱਤਰ ਸ਼ੰਭਾ ਜੀ ਤੇ ਉਸਦੇਂ ਮੰਤਰੀ ਕਵੀ ਕਲਾਸ ਨਾਲ ਜੋ ਹੋਣੀ ਬੀਤੀ ਸੀ, ਉਹ ਵੀ ਉਸ ਨੂੰ ਚੇਤੇ ਸੀ। ਸ਼ੰਭਾ ਜੀ ਨੂੰ ਪਹਿਲਾਂ ਵਹਿਸ਼ੀ ਤਸੀਹੇ ਦਿੱਤੇ ਗਏ ਸਨ, ਫਿਰ ਬੰਦ-ਬੰਦ ਕੱਟਕੇ ਤੜਫ਼ਾ-ਤੜਫ਼ਾ ਕੇ ਮਾਰਿਆ ਗਿਆ ਸੀ। ਉਸ ਦੀ ਲਾਸ਼ ਦੇ ਟੁਕੜੇ ਕਰਕੇ ਕੁੱਤਿਆਂ ਅਤੇ ਗਿੱਧਾਂ ਨੂੰ ਖਾਣ ਲਈ ਦਿੱਤੇ ਗਏ ਸਨ। ਇਹੀ ਹਾਲ ਉਸ ਦੇ ਮੰਤਰੀ ਦਾ ਕੀਤਾ ਗਿਆ ਸੀ। ਮਾਧੋ ਦਾਸ ਪੰਜਾਬੀ ਨਹੀਂ ਸੀ ਤੇ ਨਾ ਹੀ ਉਸ ਨੂੰ ਪੰਜਾਬ ਨਾਲ ਪਿਆਰ ਸੀ ਤੇ ਨਾ ਹੀ ਉਹ ਕਿਸੇ ਨੂੰ ਪੰਜਾਬ ਵਿੱਚ ਜਾਣਦਾ ਸੀ। ਉਹ ਤਾਂ ਪਿਛਲੇ ੨੫ ਸਾਲਾਂ ਤੋਂ ਗੋਦਾਵਰੀ ਵਾਦੀ ਵਿੱਚ ਸੀ। ਮਰਾਠਿਆਂ ਵਿੱਚ ਹੀ ਉਸਨੇ ਆਪਣੀ ਜਿੰਦਗੀ ਦਾ ਇਹ ਸਮਾਂ ਗੁਜਾਰਿਆ ਸੀ ਤੇ ਉਨ੍ਹਾਂ ਦੀ ਹੀ ਬੋਲੀ ਉਹ ਬੋਲਦਾ ਸੀ। ਉਸ ਦਾ ਬਚਪਨ ਜੰਮੂ ਦੇ ਇਲਾਕੇ ਵਿੱਚ ਗੁਜ਼ਰਿਆ ਸੀ ਜੋ ਪੰਜਾਬ ਨਾਲ ਲੱਗਦਾ ਸੂਬਾ ਹੈ। ਇਸ ਕਰਕੇ ਉਹ ਪੰਜਾਬੀ ਥੋੜ੍ਹੀ ਜਿਹੀ ਬੋਲ ਸਕਦਾ ਸੀ ਪਰ ਚੰਗੀ ਤਰਾਂ ਬੋਲਣਾ ਨਹੀਂ ਸੀ ਜਾਣਦਾ। ਤੀਸਰੀ ਗੱਲ ਜੇਕਰ ਉਹ ਖਾਲਸਾ ਪੰਥ ਵਿੱਚ ਸ਼ਾਮਲ ਹੋ ਵੀ ਜਾਵੇ ਤਾਂ ਇਸ ਜਥੇਬੰਦੀ ਵਿੱਚ ਉਸਦਾ ਰੁਤਬਾ ਕੀ ਹੋਵੇਗਾ? ਕੀ ਇੱਕ ਅਜ਼ਨਬੀ ਨੂੰ ਸਿੱਖ ਜਰਨੈਲ ਸਵੀਕਾਰ ਕਰ ਲੈਣਗੇ, ਜਾਂ ਫਿਰ ਆਪਣਾ ਮਤਲਬ ਕੱਢ ਕੇ ਛਿਲੜ ਵਾਂਗ ਉਸ ਨੂੰ ਵਗਾਹ ਮਾਰਨਗੇ? ਅਤੇ ਆਖਰੀ ਗੱਲ ਇਹ ਸੀ ਕਿ ਜੇ ਗੁਰੂ ਜੀ ਉਸ ਨੂੰ ਖਾਲਸੇ ਦੀ ਅਗਵਾਈ ਸੌਂਪ ਵੀ ਦੇਣ ਤਾਂ ਕੀ ਖਾਲਸਾ ਦਿਲੋਂ ਉਸ ਦੇ ਹੁਕਮ ਦੀ ਪਾਲਣਾ ਕਰੇਗਾ? ਉਸ ਨਾਲ ਧ੍ਰੋਹ ਤਾਂ ਨਹੀਂ ਹੋ ਜਾਵੇਗਾ?

ਉਸਨੂੰ ਆਪਣੇ ਨਿੱਜੀ ਤਜਰਬੇ ਤੋਂ ਇਹ ਗਿਆਨ ਸੀ ਕਿ ਭਿਆਨਕ ਸਥਿਤੀ ਸਾਹਮਣੇ ਆਉਣ ਤੇ ਸ੍ਰੇਸ਼ਠ ਫੌਜਾਂ ਵਿੱਚ ਵੀ ਬਹੁਤ ਸਾਰੇ ਲੋਕ ਭਗੋੜੇ ਹੋ ਜਾਂਦੇ ਹਨ। ਉਸ ਦਾ ਵਿਸ਼ਵਾਸ਼ ਸੀ ਕਿ ਜੋ ਮਰਜ਼ੀ ਡੀਂਗਾਂ ਮਾਰੀ ਜਾਣ ਖਾਲਸਾ ਵੀ ਹੋਰਾਂ ਵਾਂਗ ਵਿਵਹਾਰ ਕਰੇਗਾ। ਹਰ ਇਲਾਕੇ ਦੇ ਪੌਣ-ਪਾਣੀ ਵਿੱਚ ਮਨੁੱਖੀ ਸੁਭਾਅ ਇਕੋ ਜਿਹਾ ਹੀ ਹੁੰਦਾ ਹੈ।

ਪਰ ਗੁਰੂ ਜੀ ਬਹੁਤ ਹੀ ਸੂਝਵਾਨ ਤੇ ਦੂਰ ਅੰਦੇਸ਼ ਉਸਤਾਦ ਸਨ ਤੇ ਉਨ੍ਹਾਂ ਨੇ ਬੰਦੇ ਬਹਾਦਰ ਨੂੰ ਇਸ ਲਈ ਚੁਣਿਆ ਸੀ ਕਿਉਂਕਿ ਇਸ ਪਾਸ ਗੁਰੀਲਾ ਯੁੱਧ ਦੀ ਅਗਵਾਈ ਕਰਨ ਦਾ ਤਕੜਾ ਤਜਰਬਾ ਸੀ ਅਤੇ ਅਜਿਹਾ ਕਰਨ ਦੀ ਯੋਗਤਾ ਤੇ ਜੋਸ਼ ਵੀ ਸੀ। ਗੁਰੀਲਾ ਯੁੱਧ ਦੀ ਸਿਖਲਾਈ ਉਸਨੇ ਪੇਸ਼ਵਾ ਮੋਰ ਪੰਤ ਦੀਆਂ ਫੌਜਾਂ ਵਿੱਚ ਸ਼ਾਮਲ ਹੋ ਕੇ ਕੀਤੀ ਸੀ। ਮੋਰ ਪੰਤ ਪੇਸ਼ਵਾ ਮਰਾਠਿਆਂ ਦੀਆਂ ਕਈ ਜਿੱਤਾਂ ਦਾ ਸਿਰ ਕੱਢ ਜਰਨੈਲ ਸੀ। ਸ਼ਿਵਾ ਜੀ ਦੀਆਂ ਫ਼ੌਜਾਂ ਵਿੱਚ ਮੋਰ ਪੰਤ ਤੇ ਪ੍ਰਤਾਪ ਰਾਉ ਦਾ ਪ੍ਰਮੁੱਖ ਸਥਾਨ ਹੈ।

ਗੁਰੂ ਜੀ ਨੇ ਪੰਜਾਬ ਵਿੱਚ ਕਿਰਸਾਨੀ ਵਿਦਰੋਹ ਦੇ ਬੀਜ ਤਾਂ ਕਾਫ਼ੀ ਬਿਖੇਰ ਦਿੱਤੇ ਸਨ ਅਤੇ ਜੱਟਾਂ ਨੂੰ ਕਾਫੀ ਰਿਆਂਇਤਾਂ ਵੀ ਦਿੱਤੀਆਂ ਸਨ ਪਰ ਹਾਲੇ ਤੱਕ ਮੁਗਲਾਂ ਦੇ ਜ਼ੁਲਮਾਂ ਵਿਰੁੱਧ ਪੂਰਾ ਯੁੱਧ ਸ਼ੁਰੂ ਨਹੀਂ ਸੀ ਹੋ ਸਕਿਆ। ਹੋ ਭੀ ਨਹੀਂ ਸੀ ਸਕਦਾ ਕਿਉਂਕਿ ਮੁਗਲਾਂ ਦੀ ਸੈਨਿਕ ਸ਼ਕਤੀ ਦੇ ਮੁਕਾਬਲੇ ਕੋਈ ਹੋਰ ਸੈਨਿਕ ਸ਼ਕਤੀ ਖੜੀ ਕਰਨਾ ਅਸੰਭਵ ਸੀ। ਦਿੱਲੀ ਵਿੱਚ ਗੁਰੂ ਤੇਗ ਬਹਾਦਰ ਜੀ ਦੇ ਸੀਸ ਕਲਮ ਕਰਨ ਦੀ ਘਟਨਾ ਤੇ ਮਾਸੂਮ ਛੋਟਿਆਂ ਸਾਹਿਬਜਾਦਿਆਂ ਦੇ ਕਤਲ ਨੇ ਸਪਸ਼ਟ ਕਰ ਦਿੱਤਾ ਸੀ ਕਿ ਮੁਗਲਾਂ ਵਿਰੁੱਧ ਸ਼ਾਂਤੀ ਪੂਰਵਕ ਵਿਰੋਧ ਸਹੀ ਨਹੀਂ ਸੀ। ਸੋ ਇਨ੍ਹਾਂ ਹਾਲਾਤਾਂ ਵਿੱਚ ਇੱਕੋ ਇੱਕ ਰਾਹ ਗੁਰੀਲਾ ਯੁੱਧ ਦਾ ਹੀ ਬਚਦਾ ਸੀ। ਪਰ ਗੁਰੂ ਜੀ ਦੇ ਪੁਰਾਣੇ ਚੇਲਿਆਂ, ਮਿੱਤਰਾਂ ਅਤੇ ਸਾਥੀਆਂ ਵਿੱਚ ਕੋਈ ਵੀ ਅਜਿਹਾ ਨਹੀਂ ਸੀ, ਜਿਸਨੂੰ ਗੁਰੀਲਾ ਯੁੱਧ ਦਾ ਰਤੀ ਭਰ ਵੀ ਗਿਆਨ ਜਾਂ ਤਜਰਬਾ ਹੋਵੇ। ਬਾਬਾ ਵਿਨੋਦ ਸਿੰਘ, ਬਾਜ ਸਿੰਘ, ਕਾਹਨ ਸਿੰਘ ਤੇ ਉਨ੍ਹਾਂ ਦੇ ਸਾਥੀ ਤਕੜੇ ਜੁਸਿਆਂ ਵਾਲੇ ਸਨ ਅਤੇ ਤਲਵਾਰ ਦੇ ਧਨੀ ਵੀ ਸਨ ਪਰ ਗੁਰੀਲਾ ਯੁੱਧ ਤਾਂ ਇੱਕ ਵੱਖਰੀ ਕਲਾ ਸੀ ਜਿਸ ਦੀ ਬਾਰੀਕੀਆਂ ਉਨ੍ਹਾਂ ਹਾਲੇ ਸਿੱਖਣੀਆਂ ਸਨ। ਹਾਲਾਤ ਦੀ ਮਜਬੂਰੀ ਸੀ ਕਿ ਬੰਦੇ ਨੂੰ ਖਾਲਸਾ ਪੰਥ ਵਿੱਚ ਸ਼ਾਮਲ ਕੀਤਾ ਜਾਵੇ ਭਾਂਵੇਂ ਕਿ ਉਹ ਇਸ ਵਿੱਚ ਪੂਰੀ ਤਰਾਂ ਫਿੱਟ ਨਹੀਂ ਸੀ ਬੈਠਦਾ।

ਆਖਰ ਗੁਰੂ ਜੀ ਦੇ ਪੁਰਾਣੇ ਸਹਿਯੋਗੀਆਂ ਨੇ ਬੈਰਾਗੀ ਦੇ ਗੁਰੀਲਾ ਯੁੱਧ ਦੇ ਤਜਰਬੇ ਦੇ ਵਾਧੂ ਗੁਣ ਕਾਰਨ ਇਸ ਨੂੰ ਫੌਜੀ ਅਗਵਾਈ ਦੇਣ ਲਈ ਤਿਆਰ ਹੋ ਗਏ ਸਨ ਪਰ ਉਹ ਇਸ ਗੱਲ ਲਈ ਕੱਤਈ ਤਿਆਰ ਨਹੀਂ ਸਨ ਕਿ ਉਸਨੂੰ ਗੁਰੂ ਜੀ ਦਾ ਉੱਤਰ ਅਧਿਕਾਰੀ ਥਾਪਿਆ ਜਾਵੇ। ਉਹਨਾਂ ਨੂੰ ਪਤਾ ਸੀ ਕਿ ਜੇਕਰ ਧਾਰਮਕ ਲੀਡਰਸ਼ਿਪ ਦਾ ਫੈਸਲਾ ਵੀ ਬਾਕੀ ਮਸਲਿਆਂ ਨਾਲ ਨਾ ਨਿਬੇੜਿਆ ਗਿਆ ਤਾਂ ਹੋ ਸਕਦਾ ਹੈ ਕਿ ਗੁਰੂ ਜੀ ਦੀ ਮੌਤ ਤੋਂ ਬਾਅਦ ਬੈਰਾਗੀ ਆਪਣੇ ਆਪ ਨੂੰ ਸਿੱਖਾਂ ਦਾ ਗੁਰੂ ਹੋਣ ਦਾ ਐਲਾਨ ਕਰ ਦੇਵੇ। ਉਹਨਾਂ ਦਾ ਇਹ ਕਹਿਣਾ ਐਮ.ਐਸ. ਚਾਂਡਲਾ ਮੁਤਾਬਕ ਵਾਜਿਬ ਸੀ। ਮਾਧੋ ਦਾਸ ਸਿੱਖ ਇਤਿਹਾਸ, ਸਿੱਖ ਫਿਲਾਸਫੀ ਤੇ ਸਿੱਖ ਵਿਸ਼ੇਸ਼ਤਾਵਾਂ ਦਾ ਚੰਗਾ ਗਿਆਤਾ ਨਾ ਹੋਣ

ਕਾਰਨ ਸਿੱਖ ਗੁਰੂ ਬਣਨ ਦੇ ਯੋਗ ਨਹੀਂ ਸੀ।

ਆਖਿਰ ਗੁਰੂ ਜੀ ਨੇ ਇਹ ਫੈਸਲਾ ਕੀਤਾ ਕਿ ਉਨ੍ਹਾਂ ਤੋਂ ਬਾਅਦ ਖਾਲਸਾ ਪੰਥ ਦੀ ਅਗਵਾਈ ਲਈ ਕੋਈ ਦੇਹਧਾਰੀ ਗੁਰੂ ਨਹੀਂ ਹੋਵੇਗਾ। ਗੁਰੂ ਜੀ ਨੇ ਹੁਕਮ ਕੀਤਾ ਕਿ "ਹੁਣ ਮੈਂ ਸਾਰੀ ਸਰੀਰਿਕ ਸ਼ਕਤੀ ਖਾਲਸਾ ਪੰਥ ਨੂੰ ਅਤੇ ਅਧਿਆਤਮਕ ਸ਼ਕਤੀ ਗ੍ਰੰਥ ਸਾਹਿਬ ਨੂੰ ਬਖ਼ਸ਼ਦਾ ਹਾਂ। ਅੱਜ ਤੋਂ ਗੁਰੂ, ਖਾਲਸਾ ਪੰਥ ਹੈ।" ਸਿੱਖ ਇਤਿਹਾਸ ਵਿੱਚ ਇਹ ਫੈਸਲਾ ਇੱਕ ਮੀਲ ਪੱਥਰ ਹੈ।

ਮੈਕਾਲਫ਼ ਵਿਸਤਾਰ ਵਿੱਚ ਦੱਸਦਾ ਹੈ ਕਿ ਗੁਰੂ ਗੱਦੀ ਕਿਵੇਂ ਗ੍ਰੰਥ ਸਾਹਿਬ ਨੂੰ ਸੌਂਪੀ ਗਈ ਸੀ। "ਗੁਰੂ ਜੀ ਨੇ ਰੇਸ਼ਮੀ ਕਮਰ ਕਸਾ ਬੰਨ੍ਹਿਆ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਤੇ ਮੋਢੇ 'ਤੇ ਕਮਾਣ ਟੰਗੀ ਤੇ ਹੱਥ ਵਿੱਚ ਬੰਦੂਕ ਪਕੜੀ। ਉਹਨਾਂ ਗ੍ਰੰਥ ਸਾਹਿਬ ਸਾਹਮਣੇ ਪੰਜ ਪੈਸੇ ਅਤੇ ਨਾਰੀਅਲ ਰੱਖ ਕੇ ਇਸ ਨੂੰ ਆਪਣਾ ਜਾਨਸ਼ੀਨ ਥਾਪ, ਮੱਥਾ ਟੇਕਿਆ ਅਤੇ ਗੁਰੂ ਗ੍ਰੰਥ ਸਾਹਿਬ ਬਣਾ ਦਿੱਤਾ। ਵਾਹਿਗੁਰੂ ਜੀ ਜੀ ਕਾ ਖਾਲਸਾ ਅਤੇ ਵਾਹਿਗੁਰੂ ਜੀ ਕੀ ਫਤਹਿ ਉਚਾਰਦੇ ਹੋਏ ਉਹਨਾਂ ਪਵਿੱਤਰ ਗ੍ਰੰਥ ਦੀ ਪ੍ਰਕਰਮਾ ਕੀਤੀ। ਫਿਰ ਆਖਿਆ ਪਿਆਰੇ ਖਾਲਸਾ ਜੀ, ਜਿਸ ਨੇ ਮੇਰੇ ਦਰਸ਼ਨ ਕਰਨੇ ਹੋਣ ਉਹ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰੇ।"

ਇਸ ਤਰਾਂ ਖਾਲਸੇ ਦੀ ਫੌਜੀ ਅਗਵਾਈ ਤਾਂ ਬੈਰਾਗੀ ਬੰਦਾ ਬਹਾਦਰ ਨੂੰ ਸੌਂਪ ਦਿੱਤੀ ਗਈ ਪਰ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ ਅਤੇ ਸਿੱਖ ਧਰਮ ਦੇ ਅਸੂਲਾਂ ਦੀ ਵਿਆਖਿਆ ਦਾ ਅਧਿਕਾਰ ਬਾਬਿਆਂ ਨੂੰ ਸੌਂਪ ਦਿੱਤਾ ਗਿਆ। ਬਾਬਾ ਵਿਨੋਦ ਸਿੰਘ, ਬਾਬਾ ਬਾਜ ਸਿੰਘ ਤੇ ਬਾਬਾ ਕਾਹਨ ਸਿੰਘ ਨੇ ਇਹ ਫੈਸਲਾ ਕਬੂਲ ਕਰ ਲਿਆ।

ਹਰ ਇੱਕ ਧਿਰ ਨੇ ਆਪਣੇ ਆਪਣੇ ਖੇਤਰ ਤੀਕਰ ਹੀ ਸਹਿਮਤ ਰਹਿਣਾ ਸੀ। ਐਮ.ਐਸ. ਚਾਂਡਲਾ ਅਨੁਸਾਰ ਪੰਥ ਵਿੱਚ ਸ਼ਾਮਲ ਹੋਣ ਉਪਰੰਤ ਸੈਨਿਕ ਪੱਖ ਦਾ ਸਭ ਤੋਂ ਪ੍ਰਮੁੱਖ ਕਮਾਂਡਰ ਬੈਰਾਗੀ ਨੂੰ ਹੋਣਾ ਸੀ ਤੇ ਸਾਰੇ ਫੈਸਲੇ ਉਸ ਨੇ ਆਪਣੇ ਤਜਰਬੇ ਅਤੇ ਸਿਆਣਪ ਨਾਲ ਕਰਨੇ ਸਨ। ਸਾਰਾ ਖਾਲਸਾ ਪੰਥ ਬਿਨ੍ਹਾਂ ਕਿਸੇ ਹੀਲ ਹੁਜਤ ਦੇ ਇਨ੍ਹਾਂ ਫੈਸਲਿਆਂ ਦਾ ਪਾਬੰਦ ਸੀ। ਬਾਬਿਆਂ ਨੇ ਯਕੀਨ ਦਿਵਾਇਆ ਕਿ ਉਹ ਤਨੋਂ-ਮੰਨੋਂ ਬੈਰਾਗੀ ਨੂੰ ਪੂਰਾ ਸਹਿਯੋਗ ਤੇ ਹਿਮਾਯਤ ਦੇਣਗੇ ਪਰ ਸ਼ਰਤ ਇਹ ਲਗਾਈ ਕਿ ਪ੍ਰਬੰਧਕੀ ਅਤੇ ਰਾਜਸੀ ਮਾਮਲਿਆਂ ਵਿੱਚ ਉਹਨਾਂ ਨੂੰ ਵੀ ਭਰੋਸੇ ਵਿੱਚ ਲਿਆ ਜਾਵੇ। ਐਪਰ ਇਹ ਕੋਈ ਵੱਡੀ ਸ਼ਰਤ ਨਹੀਂ ਸੀ। ਦੁਨੀਆਵੀ ਮਾਮਲਿਆਂ ਵਿੱਚ ਪ੍ਰਮੁੱਖਤਾ ਮਿਲਣ ਪਿਛੋਂ ਬੈਰਾਗੀ ਜੀ ਨੇ ਮਹਿਸੂਸ ਕੀਤਾ ਕਿ ਉਸ ਨੂੰ ਉਚਿਤ ਸਥਾਨ ਮਿਲ ਗਿਆ ਹੈ ਸੋ ਉਸ ਨੇ ਨਵਾਂ ਧਰਮ ਅਪਣਾ ਲਿਆ। ਉਸ ਨੇ ਅੰਮ੍ਰਿਤ ਪਾਨ ਕੀਤਾ। ਉਸ ਦਾ ਨਵਾਂ ਨਾਂ ਗੁਰਬਖਸ਼ ਸਿੰਘ ਰੱਖਿਆ ਗਿਆ। ਮੈਕਾਲਫ ਅਨੁਸਾਰ ਇਹ ਰਸਮ ੫ ਅਕਤੂਬਰ ੧੭੦੮ ਈ: ਵਿੱਚ ਪੂਰੀ ਹੋਈ।

ਅੱਜ ਦੀ ਪੀੜੀ ਇਹ ਸਵਾਲ ਕਰ ਸਕਦੀ ਹੈ ਕਿ ਨਵਾਂ ਧਰਮ ਧਾਰਨ ਕਰਨ ਉਪਰੰਤ ਕੀ ਗੁਰਬਖਸ਼ ਸਿੰਘ (ਬੰਦਾ ਬਹਾਦਰ) ਆਪਣੇ ਪਿਛੋਕੜ ਨਾਲੋਂ ਪੂਰੀ ਤਰਾਂ ਵਿਛੋੜਾ ਕਰ ਸਕਿਆ ਸੀ? ਐਸਾ ਨਹੀਂ ਸੀ ਹੋ ਸਕਦਾ। ਉਹ ਉਸੇ ਤਰ੍ਹਾਂ ਹੀ ਜਿਵੇਂ ਉਹ ਪਹਿਲਾਂ ਕਰਦਾ ਸੀ ਕਿ ਮਰਾਠਿਆਂ ਵਾਲੀ ਚਿੱਟੀ ਤੇ ਲਾਲ ਵਰਦੀ ਪਾਉਂਦਾ ਸੀ। ਪ੍ਰਤੱਖ ਤੌਰ 'ਤੇ ਉਹ ਸਿੱਖ ਫਿਲਾਸਫੀ ਤੋਂ ਵੀ ਬਹੁਤਾ ਪ੍ਰਭਾਵਤ ਨਹੀਂ ਸੀ ਹੋਇਆ। ਉਹ ਅਗਰ ਕਿਸੇ ਗੱਲੋਂ ਪ੍ਰਭਾਵਤ ਹੋਇਆ ਸੀ ਤਾਂ ਉਹ ਸੀ ਗੁਰੂ ਦਸਮ ਪਿਤਾ ਦੀ ਸ਼ਖਸੀਅਤ। ਗੁਰੂ ਗੋਬਿੰਦ ਸਿੰਘ ਜੀ ਨੂੰ ਮਿਲਣ ਤੋਂ ਪਹਿਲਾਂ ਉਸ ਦੀਂ ਮੁਲਾਕਾਤ ਕਈ ਹੋਰ ਮਹਾਨ ਵਿਦਵਾਨਾਂ ਨਾਲ ਹੋ ਚੁੱਕੀ ਸੀ। ਉਹ ਰਾਮ ਦਾਸ ਜੋ ਸ਼ਿਵਾ ਜੀ ਦੇ ਗੁਰੂ ਸਨ ਉਨ੍ਹਾਂ ਤੋਂ ਦਿਖਸ਼ਾ ਲੈ ਕੇ ਉਨ੍ਹਾਂ ਦੇ ਮੱਠ ਜਿਹੜਾ ਨਾਸਕ ਦੇ ਵਿੱਚ ਸੀ ਉਥੇ ਗੋਰੀਲਾ ਯੁੱਧ ਦੀ ਟਰੇਨਿੰਗ ਲੈਂਦਾ ਸੀ। ਉਥੋਂ ਬੈਰਾਗੀ ਨੂੰ ਮੋਰ ਪੰਤ ਆਪਣੇ ਪਾਸ ਲੈ ਗਿਆ ਖੁਦ ਮੋਰ ਪੰਤ ਰਾਮ ਦਾਸ ਜੀ ਦੇ ਸ਼ਿਸ਼ ਸਨ। ਮੋਰ ਪੰਤ ਬੰਦੇ ਉੱਪਰ ਬਹੁਤ ਮਿਹਰਬਾਨ ਸਨ। ਲੋਨੀ ਜੋ ਇੱਕ ਮਹਾਨ ਯੋਗੀ (ਤਾਂਤ੍ਰਿਕ) ਸੀ ਆਪ ਦੇ ਗੁਰੂ ਰਹਿ ਚੁੱਕੇ ਸਨ ਪਰ ਦਸ਼ਮ ਪਿਤਾ ਨੂੰ ਮਿਲਣ ਤੋਂ ਬਾਅਦ ਆਪ ਗੁਰੂ ਜੀ ਦੀ ਸ਼ਖਸੀਅਤ ਤੋਂ ਇਤਨੇ ਕਾਇਲ ਹੋਏ ਸਨ ਕਿ ਸਹੀ ਮਾਅਨਿਆਂ ਵਿੱਚ ਆਪ ਦਸ਼ਮ ਪਿਤਾ ਦੇ ਬੰਦੇ ਬਣ ਗਏ ਸਨ। ਬਾਕੀ ਸਭ ਕਹਾਣੀਆਂ ਹਨ।

ਗੁਰੂ ਸਾਹਿਬ ਦੇ ਬੰਦੇ ਨਾਲ ਰੋਜ਼ਾਨਾ ਵਿਚਾਰ ਚਰਚਾਵਾਂ ਹੁੰਦੀਆਂ ਸਨ। ਬੰਦੇ ਨੇ ਗੁਰੂ ਸਾਹਿਬ ਸਾਹਮਣੇ ਆਪਣੇ ਸੁਝਾਅ ਰੱਖੇ। ਗੁਰੂ ਸਾਹਿਬ ਨਾਲ ਬਾਬਾ ਬਿਨੋਦ ਸਿੰਘ, ਬਾਬਾ ਬਾਜ ਸਿੰਘ ਅਤੇ ਬਾਬਾ ਕਾਹਨ ਸਿੰਘ ਵੀ ਬੈਠੇ ਸਨ। ਬੰਦੇ ਦਾ ਖਿਆਲ ਸੀ ਕਿ ਇਸ ਧਰਮ ਯੁੱਧ ਦਾ ਮਕਸਦ ਸਿਰਫ ਵਜ਼ੀਰ ਖਾਨ ਨੂੰ ਜੋ ਸਰਹਿੰਦ ਦਾ ਗਵਰਨਰ ਸੀ ਉਸ ਨੂੰ, ਉਸ ਦੇ ਜ਼ੁਲਮਾਂ ਦੀ ਸਜ਼ਾ ਦੇਣ ਤੱਕ ਹੀ ਸੀਮਿਤ ਨਾ ਰੱਖਿਆ ਜਾਵੇ ਸਗੋਂ ਇਸ ਤੋਂ ਵੱਧ ਕੇ ਕਿਸੇ ਰਾਜਨੀਤਿਕ ਨਿਸ਼ਾਨੇ 'ਤੇ ਅਪੜਨ ਦੀ ਜਬਰਦਸਤ ਚੇਸ਼ਠਾ ਕੀਤੀ ਜਾਵੇ। ਰਾਜਨੀਤਿਕ ਨਿਸ਼ਾਨੇ ਦੀ ਅਣਹੋਂਦ ਕਾਰਨ ਗੁਰੀਲਾ ਯੁੱਧ ਦੀ ਚਮਕ ਦਮਕ ਫਿੱਕੀ ਪੈ ਜਾਵੇਗੀ ਅਤੇ ਫਿਰ ਹੌਲੀ ਹੌਲੀ ਖਤਮ ਹੋ ਜਾਵੇਗੀ। ਜਨਤਾ ਦਾ ਸਹਿਯੋਗ ਪ੍ਰਾਪਤ ਕਰਨ ਲਈ ਅਤੇ ਇਸ ਨੂੰ ਜਾਰੀ ਰੱਖਣ ਲਈ ਜਰੂਰੀ ਹੈ ਕਿ ਗੁਰੀਲਾ ਯੁੱਧ ਦਾ ਨਿਸ਼ਾਨਾ ਲੋਕਾਂ ਦੀਆਂ ਅਭਿਲਾਸ਼ਾਵਾਂ ਨਾਲ ਮੇਲ ਖਾਂਦਾ ਹੋਵੇ। ਸੋ ਜਰੂਰੀ ਹੈ ਕਿ ਖਾਲਸਾ

ਪੰਥ ਆਪਣਾ ਨਿਸ਼ਾਨਾ ਸਿੱਖ ਰਾਜ ਦੀ ਸਥਾਪਨਾ ਮਿੱਥ ਕੇ ਚਲੇ। ਜੇਕਰ ਕੁਝ ਇਲਾਕੇ ਜਿੱਤ ਕੇ ਉਥੇ ਰਾਜਨੀਤਿਕ ਤਾਕਤ ਸਥਾਪਤ ਕਰਨ ਦੇ ਨਿਸ਼ਾਨੇ ਪ੍ਰਤੀ ਆਮ ਲੋਕਾਂ ਵਿੱਚ ਤਾਂਘ ਜਗਾਈ ਜਾਵੇ ਤਾਂ ਇਹ ਯੁੱਧ ਲੋਕ ਯੁੱਧ ਬਣ ਸਕੇਗਾ। ਜੇਕਰ ਨਿਸ਼ਾਨਾ ਬਹੁਤ ਛੋਟਾ ਹੋਵੇਗਾ ਜਾਂ ਆਮ ਲੋਕਾਂ ਦੀਆਂ ਅਭਿਲਾਸ਼ਾਵਾਂ ਨਾਲ ਮੇਲ ਖਾਂਦਾ ਨਹੀਂ ਹੋਵੇਗਾ ਤਾਂ ਇਹ ਲੋਕਾਂ ਨੂੰ ਵੱਡੀਆਂ ਕੁਰਬਾਨੀਆਂ ਕਰਨ ਨੂੰ ਪ੍ਰੇਰਤ ਵੀ ਨਹੀਂ ਕਰੇਗਾ। ਸੋ ਇਲਾਕੇ ਜਿੱਤਣ ਦੀ ਅਭਿਲਾਸ਼ਾ ਬਿਨ੍ਹਾਂ ਤਾਂ ਸਰ ਸਕਣਾ ਹੀ ਨਹੀਂ। ਉਹ ਅੱਗੇ ਕਹਿੰਦਾ ਗਿਆ ਕਿ ਆਪਣੇ ਉਦੇਸ਼ ਲਈ ਲੜਨ ਵਾਸਤੇ ਗੁਰੀਲੇ ਕੋਲ ਉਚਿੱਤ ਇਲਾਕਾ ਹੋਣਾ ਚਾਹੀਦਾ ਹੈ ਜਿਥੇ ਕੇ ਦੁਸ਼ਮਣ ਤੇ ਵਾਰ ਕਰਕੇ ਗੁਰੀਲਾ ਛੁੱਪ ਸਕੇ। ਇਹੋ ਜਿਹੇ ਇਲਾਕੇ ਪਹਾੜਾਂ ਅਤੇ ਸੰਘਣੇ ਜੰਗਲਾਂ ਵਿੱਚ ਹੁੰਦੇ ਹਨ। ਇਨ੍ਹਾਂ ਸਾਰੀਆਂ ਗੱਲਾਂ ਨੂੰ ਬਾਬੇ ਬੜੇ ਗ਼ੌਰ ਨਾਲ ਸੁਣ ਰਹੇ ਸਨ। ਬੰਦੇ ਨੇ ਅੱਗੋ ਹੋਰ ਸੁਝਾਅ ਦਿੱਤੇ ਕਿ ਗੁਰੀਲਿਆਂ ਦੀ ਜਥੇਬੰਦੀ ਵਿੱਚ ਸਖ਼ਤ ਅਨੁਸ਼ਾਸ਼ਨ ਦੀ ਜਰੂਰਤ ਹੁੰਦੀ ਹੈ ਅਤੇ ਹਰ ਹਾਲਤ ਵਿੱਚ ਭਾਵੇਂ ਕੁਝ ਵੀ ਹੋ ਜਾਵੇ ਉਹਨਾਂ ਗੁਰੀਲਿਆਂ ਦਾ ਆਪਣੇ ਲੀਡਰ ਵਿੱਚ ਅਟੁੱਟ ਵਿਸ਼ਵਾਸ਼ ਰੱਖਣਾ ਹੁੰਦਾ ਹੈ। ਜਨਤਾ ਨਾਲ ਉਹਨਾਂ ਦੀ ਵਰਤੋਂ ਵਿਹਾਰ ਬੇਹੱਦ ਸੁਹਿਰਦ ਹੋਣੀ ਚਾਹੀਦੀ ਹੈ। ਸਵੈ ਇੱਛਾ ਨਾਲ ਸ਼ਾਮਲ ਹੋਏ ਵਿਅਕਤੀਆਂ ਲਈ ਆਪਣੇ ਤੋਂ ਉੱਚੇ ਦਰਜੇ ਵਾਲੇ ਦੇ ਹੁਕਮ ਨੂੰ ਇੰਨ-ਬਿੰਨ ਮੰਨਣਾ ਬਹੁਤ ਜਰੂਰੀ ਹੈ। ਐਮ.ਐਸ. ਚਾਂਡਲਾ ਅਨੁਸਾਰ ਜਦੋਂ ਗੁਰੀਲੇ ਕਿਧਰੇ ਛਿਪੇ ਹੋਣ ਜਾਂ ਉਨ੍ਹਾਂ ਨੇ ਕਿਸੇ ਨੂੰ ਸ਼ਰਨ ਦਿੱਤੀ ਹੋਵੇ ਤਾਂ ਉਹ ਸਭਿੱਅਕ ਮਨੁੱਖਾਂ ਵਾਂਗ ਪੇਸ਼ ਆਉਣ ਤੇ ਕਿਸੇ ਵੀ ਹਾਲਤ ਵਿੱਚ ਕਿਸੇ ਔਰਤ ਦੀ ਇੱਜਤ ਨੂੰ ਹੱਥ ਨਾ ਪਾਇਆ ਜਾਵੇ।

ਗੁਰੂ ਸਾਹਿਬ ਨੇ ਗੁਰਬਖਸ਼ ਸਿੰਘ ਦੀ ਗੱਲ ਨੂੰ ਬੜੇ ਠਰ੍ਹਮੇ ਨਾਲ ਸੁਣਿਆ ਅਤੇ ਆਪਣੀ ਸਹਿਮਤੀ ਦਿੱਤੀ ਤੇ ਕਿਹਾ ਕਿ ਉਹ ਤਾਂ ਹੁਣ ਸਿੱਖ ਫੌਜ ਦਾ ਕਮਾਂਡਰ ਸੀ ਤੇ ਆਪਣੀ ਯੋਜਨਾ ਨੂੰ ਉਹ ਜਿਵੇਂ ਚਾਹੇ ਉਸੇ ਤਰਾਂ ਸਿਰੇ ਚਾੜ੍ਹ ਸਕਦਾ ਸੀ।

ਗੁਰੂ ਜੀ ਨੇ ਹੁਕਮਨਾਮੇ ਜਾਰੀ ਕਰਕੇ ਆਪਣੇ ਸ਼ਰਧਾਲੂ ਸਿੱਖਾਂ ਨੂੰ ਅਖਵਾ ਭੇਜਿਆ ਕਿ ਉਹ ਗੁਰਬਖਸ਼ ਸਿੰਘ ਜਿਸ ਦੀ ਬੋਲ ਬਾਣੀ ਵਿੱਚ ਮਰਾਠੀ ਲਫ਼ਜਾਂ ਦੀ ਭਰਮਾਰ ਹੈ ਉਸ ਦੀ ਅਸਲੀਅਤ 'ਤੇ ਸ਼ੱਕ ਨਾ ਕਰਨ, ਨਾਲ ਹੀ ਉਨ੍ਹਾਂ ਹੁਕਮ ਦਿਤਾ ਕਿ ਗੁਰਬਖਸ਼ ਸਿੰਘ ਨੂੰ ਨਾ ਸਿਰਫ ਉਨ੍ਹਾਂ ਦਾ ਸਭ ਤੋਂ ਵੱਧ ਭਰੋਸੇਯੋਗ ਬੰਦਾ ਸਮਝਿਆ ਜਾਵੇ ਸਗੋਂ ਉਨ੍ਹਾਂ ਦਾ ਹੀ ਰੂਪ ਸਮਝਿਆ ਜਾਵੇ ਤੇ ਉਸੇ ਤਰ੍ਹਾਂ ਦਾ ਸਤਿਕਾਰ ਦਿੱਤਾ ਜਾਵੇ ਜਿਵੇਂ ਦਾ ਉਹ ਗੁਰੂ ਨੂੰ ਦਿੰਦੇ ਹਨ।

ਹੁਣ ਵਕਤ ਆ ਗਿਆ ਸੀ ਬੰਦੇ ਬਹਾਦਰ ਨੂੰ ਪੰਜਾਬ ਵੱਲ ਭੇਜਣ ਦਾ। ਗੁਰੂ ਸਾਹਿਬ ਨੇ ਆਪਣੇ ਤਰਕਸ਼ ਵਿਚੋਂ ਚਾਂਦੀ ਵਾਂਗ ਚਮਕਦੇ ਤੀਰ ਕੱਢੇ ਤੇ ਗੁਰਬਖਸ਼ ਸਿੰਘ (ਬੰਦਾ ਬਹਾਦਰ) ਨੂੰ ਸੌਂਪ ਦਿੱਤੇ। ਇਹ ਸੰਕੇਤ ਸੀ ਇਸ ਫੈਸਲੇ ਦਾ ਕਿ ਉਨ੍ਹਾਂ ਤੋਂ ਬਾਅਦ ਸਿੱਖ ਸੰਗਤਾਂ ਅਤੇ ਸਿੱਖ ਜਰਨੈਲਾਂ (ਬਾਬਾ ਮੀਰ ਸਿੰਘ, ਬਾਬਾ ਕਾਹਨ ਸਿੰਘ, ਬਾਬਾ ਬਾਜ ਸਿੰਘ ਅਤੇ ਬਾਬਾ ਵਿਨੋਦ ਸਿੰਘ) ਬੰਦੇ ਬਹਾਦਰ ਦੇ ਹੁਕਮਾਂ ਦਾ ਉਨਾ ਹੀ ਆਦਰ ਤੇ ਸਤਿਕਾਰ ਕਰਨਗੇ ਜਿਤਨਾ ਕਿ ਉਹ ਗੁਰੂ ਸਾਹਿਬ ਦੇ ਹੁਕਮਾਂ ਦਾ ਕਰਦੇ ਸਨ।

ਬੰਦੇ ਬਹਾਦਰ ਦੇ ਦਿਲ ਵਿੱਚ ਬੜਾ ਰੋਸ ਸੀ। ਉਸਨੇ ਜਫ਼ਰਨਾਮਾ ਪੜ੍ਹਿਆ ਸੀ। ਉਹ "ਜਫ਼ਰਨਾਮੇ" ਦੀਆਂ ਇਹ ਕਾਵਿ ਪੰਗਤੀਆਂ ਕਈ ਵਾਰ ਉਚਾਰਦਾ ਸੀ:-

ਚਿਹ ਸ਼ੁਦ ਗਰ ਸ਼ਿਗਾਲੇ ਬਮਕਰੋ ਰਿਯਾ।।
ਹਮੀਂ ਕੁਸ਼ਤ ਦੋ ਬੱਚਾ ਏ ਸ਼ੇਰ ਰਾ।।
ਚੂੰ ਸ਼ੇਰੇ ਜ਼ਿਯਾ ਜਿੰਦਾ ਮਾਨਦ ਹਮੇਂ।।
ਜੇ ਤੂੰ ਇਨਤਕਾਮੇਂ ਸਤਾਂਨਦ ਹਮੇਂ।।

ਭਾਵ: ਕੀ ਹੋਇਆ ਜੇ ਦੰਭ ਅਤੇ ਫਰੇਬ ਨਾਲ ਗਿਦੜ, ਸ਼ੇਰ ਦੇ ਦੋ ਬੱਚਿਆਂ ਨੂੰ ਮਾਰਨ ਵਿੱਚ ਕਾਮਯਾਬ ਹੋ ਗਿਆ ਹੈ। ਸ਼ੇਰ ਇਸ ਦਾ ਬਦਲਾ ਲੈਣ ਦਾ ਇਰਾਦਾ ਕਦੀ ਵੀ ਨਹੀਂ ਛੱਡੇਗਾ। ਜੇ ਸ਼ੇਰ ਜਿਉਂਦਾ ਰਹਿੰਦਾ ਹੈ ਤਾਂ ਉਹ ਜਰੂਰ ਗਿਦੜ ਨੂੰ ਮਾਰ ਕੇ ਇਸ ਦਾ ਬਦਲਾ ਲਵੇਗਾ।

ਇਨ੍ਹਾਂ ਪੰਗਤੀਆਂ ਨੂੰ ਬੰਦਾ ਜਿਉਂ ਜਿਉਂ ਪੜ੍ਹਦਾ ਸੀ ਤੇ ਉਸ ਦੀਆਂ ਅੱਖਾਂ ਵਿੱਚ ਖ਼ੂਨ ਉੱਤਰ ਆਉਂਦਾ ਸੀ। ਇਹ ਜੁਲਮ ਅਸਹਿ ਸੀ। ਵਜ਼ੀਰ ਖਾਨ ਨੂੰ ਵੀ ਪੂਰਾ ਗਿਆਨ ਸੀ, ਕਿ ਇਸਲਾਮ ਪਿਤਾ ਦੇ ਗੁਨਾਹਾਂ ਦੀ ਸਜ਼ਾ ਪੁੱਤਰ ਨੂੰ ਦੇਣ ਦੀ ਇਜ਼ਾਜ਼ਤ ਨਹੀਂ ਦਿੰਦਾ। ਉਸ ਨੇ ਗੁਰੂ ਜੀ ਦੇ ਮਾਸੂਮ ਪੁੱਤਰਾਂ ਨੂੰ ਜੋ ਕੇ ਉਸ ਦੀ ਕੈਦ ਵਿੱਚ ਸਨ, ਕਤਲ ਕਰਕੇ ਸਪਸ਼ਟ ਰੂਪ ਵਿੱਚ ਇਸਲਾਮਿਕ ਸ਼ਰ੍ਹਾ ਦੀ ਉਲੰਘਣਾ ਕੀਤੀ ਸੀ। ਇਹ ਉਲੰਘਣਾ ਬਜਰ ਗੁਨਾਹ ਸੀ। ਇਸ ਲਈ ਵਜ਼ੀਰ ਖਾਨ ਦੇ ਹੌਂਸਲੇ ਪਸਤ ਸਨ।

ਬੰਦਾ ਬਹਾਦਰ ਨੇ ਪੰਜਾਬ ਪਹੁੰਚ ਕੇ ਆਪਣਾ ਨਿਸ਼ਾਨਾ ਸਰਹਿੰਦ ਦੇ ਗਵਰਨਰ ਵਜ਼ੀਰ ਖਾਨ ਦੀ ਮੌਤ ਹੀ ਮਿਥਿਆ। ਆਪਣੇ ਨਾਲ ਲਿਆਂਦੇ ਹੋਏ ਜਰਨੈਲ ਬਾਬਾ ਵਿਨੋਦ ਸਿੰਘ, ਬਾਬਾ ਬਾਜ ਸਿੰਘ, ਬਾਬਾ ਫਤਹਿ ਸਿੰਘ, ਬਾਬਾ ਕਾਹਨ ਸਿੰਘ ਤੇ ਹੋਰ ਟੋਲੀਦਾਰ ਤੇ ਸੂਰਮੇ ਸਭ ਦਾ ਨਿਸ਼ਾਨਾ ਵਜ਼ੀਰ ਖਾਨ ਦੀ ਮੌਤ ਸੀ। ਚਪੜ ਚਿੜੀ ਦੇ ਮੈਦਾਨ ਵਿੱਚ ੧੨ ਮਈ ੧੭੧੦ ਈਸਵੀ ਨੂੰ ਬੰਦਾ ਬਹਾਦਰ ਨੇ ਸਿੱਖ ਮਰਜੀਵੜਿਆਂ ਅੰਦਰ

ਬਾਕੀ ਸਫ਼ਾ 42 'ਤੇ

## ਵਹਿਮਾਂ-ਭਰਮਾਂ ਤੇ ਫੋਕੇ ਕਰਮ-ਕਾਂਡਾਂ ਨਾਲ ਜੁੜੀਆਂ
## ਹੱਡ ਬੀਤੀਆਂ- ਕੁਝ ਜੱਗ ਬੀਤੀਆਂ

# ਭੂਤ ਪ੍ਰੇਤ ਨਹੀਂ ਹੁੰਦੇ

*ਸ ਸੁਖਦੇਵ ਸਿੰਘ ਜਾਚਕ*

ਇਨਸਾਨ ਦੇ ਜੀਵਨ ਵਿੱਚ ਅਨੇਕਾਂ ਘਟਨਾਵਾਂ ਵਾਪਰਦੀਆਂ ਰਹਿੰਦੀਆਂ ਹਨ ਪਰ ਕੁਝ ਘਟਨਾਵਾਂ ਅਜਿਹੀਆਂ ਘਟਦੀਆਂ ਹਨ ਜੋ ਜੀਵਨ ਭਰ ਆਦਮੀ ਨੂੰ ਯਾਦ ਰਹਿੰਦੀਆਂ ਹਨ ਅਤੇ ਕਈ ਵਾਰ ਅਜਿਹਾ ਪ੍ਰਭਾਵ ਛਡਦੀਆਂ ਹਨ ਕਿ ਉਸ ਆਦਮੀ ਦਾ ਜੀਵਨ ਤਾਂ ਬਦਲ ਹੀ ਜਾਂਦਾ ਹੈ ਸਗੋਂ ਹੋਰ ਵੀ ਕਈ ਇਨਸਾਨਾਂ ਦੇ ਜੀਵਨ ਬਦਲ ਜਾਂਦੀਆਂ ਹਨ। ਜਦੋਂ ਕੋਈ ਅਜਿਹਾ ਮਨੁੱਖ ਆਪਣੀਆਂ ਇਹੋ ਜਿਹੀਆਂ ਹੱਡ ਬੀਤੀਆਂ ਕਿਸੇ ਨੂੰ ਸੁਣਾਉਂਦਾ ਜਾਂ ਲਿਖਕੇ ਦੱਸਦਾ ਹੈ ਤਾਂ ਕਈਆਂ ਨੂੰ ਉਹ ਰਾਮ-ਬਾਣ ਵਰਗਾ ਜਾਦੂ ਮਈ ਅਸਰ ਕਰ ਜਾਂਦੀਆਂ ਹਨ। ਅਜਿਹੀ ਹੀ ਇੱਕ ਹੱਡ ਬੀਤੀ ਮੈਂ ਆਪ ਜੀ ਨਾਲ ਸਾਂਝੀ ਕਰਨ ਜਾ ਰਿਹਾ ਹਾਂ। ਇਹ ਗੱਲ 1968 ਈ ਦੀ ਹੈ ਜਦੋਂ ਮੈਂ ਮਟੀਲੀ ਰੋਡ ਤੇ ਰਾਜਸਥਾਨ ਤੇ ਪੰਜਾਬ ਦੇ ਬਾਰਡਰ ਦੇ ਨਾਲ ਸੜਕ ਤੋਂ ਕੋਈ ਡੇਢ ਕੁ ਕਿਲੋਮੀਟਰ ਦੀ ਵਿੱਥ ਤੇ ਘੁੱਗ ਵਸਦੇ ਪਿੰਡ ਰਾਜਪੁਰਾ (ਅਬੋਹਰ ਦੇ ਬਲਾਕ ਨੰ.1) ਵਿਖੇ ਅਧਿਆਪਕ ਨਿਯੁਕਤ ਹੋਇਆ। ਪਿੰਡ ਬਹੁਤ ਵੱਡਾ ਸੀ ਪਰ ਜ਼ਮੀਨ ਰੇਤਲੀ ਤੇ ਪਾਣੀ ਦੀ ਬਹੁਤ ਤੰਗੀ ਸੀ ਭਾਵੇਂ ਪਿੰਡ ਦੀ ਪੰਚਾਇਤ ਵਲੋਂ ਪਿੰਡ ਵਿੱਚ ਵੱਡੀਆਂ ਦੋ ਪੱਕੀਆਂ ਡਿੱਗੀਆਂ ਬਣਾਈਆਂ ਹੋਈਆਂ ਸਨ ਪਰ ਫਿਰ ਵੀ ਜਦੋਂ ਕਦੇ ਨਹਿਰ ਦੀ ਬੰਦੀ ਆ ਜਾਣੀ ਤੇ ਡਿੱਗੀਆਂ ਵਿਚੋਂ ਪਾਣੀ ਅਲੋਪ ਹੋਣ ਲਗਦਾ ਤਾਂ ਵਿਚਾਰੇ ਗਰੀਬ ਗੁਰਬੇ ਬਹੁਤ ਹੀ ਤੰਗ ਹੋ ਜਾਂਦੇ ਤੇ ਵਿਚਾਰਿਆਂ ਨੂੰ ਛੱਪੜ ਦਾ ਪਾਣੀ ਪੀ ਕੇ ਹੀ ਸਬਰ ਕਰਨਾ ਪੈਂਦਾ।

ਇਸ ਪਿੰਡ ਦੇ ਸਕੂਲ ਵਿੱਚ ਮੇਰੇ ਤੋਂ ਬਗੈਰ ਦੋ ਹੋਰ. ਅਧਿਆਪਕ ਸ ਕੁਲਵੰਤ ਸਿੰਘ ਮੁੱਖ ਅਧਿਆਪਕ ਅਤੇ ਸ ਹਰਮੀਤ ਸਿੰਘ ਮੇਰੇ ਤੋਂ ਜੂਨੀਅਰ ਅਧਿਆਪਕ ਸੀ। ਤਿੰਨੇ ਹੀ ਅਸੀਂ ਪਿੰਡ ਵਿੱਚ ਮੈਂ ਵਖਰੇ ਘਰ ਵਿੱਚ ਅਤੇ ਉਹ ਦੋਵੇਂ ਇੱਕ ਹੋਰ ਵੱਖਰੇ ਘਰ ਵਿੱਚ ਰਹਿੰਦੇ ਸਨ। ਰੋਟੀ, ਚਾਹ ਅਤੇ ਦੁੱਧ ਪਿੰਡ ਦੇ ਬੱਚੇ ਹੀ ਵਾਰੀ 2 ਲੈਕੇ ਆਉਂਦੇ ਸਨ। ਉਹ ਦੋਵੇਂ ਰੋਜ਼ਾਨਾ ਸ਼ਰਾਬ ਪੀਂਦੇ ਅਤੇ ਮੀਟ ਖਾਂਦੇ ਸਨ ਜਦੋਂ ਕਿ ਮੈਂ ਬਿਲਕੁਲ ਸਾਕਾਹਾਰੀ ਸੀ ਭਾਵੇਂ ਮੈਂ ਉਸ ਵੇਲੇ ਅੰਮ੍ਰਿਤ ਵੀ ਨਹੀਂ ਸੀ ਛਕਿਆ। ਮੇਰਾ ਸੁਭਾਅ ਸੀ ਕਿ ਛੁੱਟੀ ਹੋਣ ਤੋਂ ਬਾਅਦ ਝੱਟ ਕੁ ਅਰਾਮ ਕਰਕੇ ਰੋਜ਼ਾਨਾ ਪਿੰਡ ਦੇ ਗੁਰਦੁਆਰਾ ਸਾਹਿਬ ਵਿਖੇ ਚਲੇ ਜਾਣਾ। ਓਥੇ ਉਸ ਸਮੇਂ ਉਦਾਸੀ ਪ੍ਰਥਾ ਦੇ ਸੰਤ ਬਾਬਾ ਕਿਸ਼ਨ ਦਾਸ, ਸੰਤ ਬਾਬਾ ਵੇਦ ਪ੍ਰਕਾਸ਼ ਅਤੇ ਸੰਤ ਬਾਬਾ ਸੂਰਜ ਪ੍ਰਕਾਸ਼ ਜੀ ਗੁਰਦੁਆਰਾ ਸਾਹਿਬ ਦੀ ਸੇਵਾ ਸੰਭਾਲ ਤੇ ਪ੍ਰਬੰਧ ਕਰਦੇ ਸਨ। ਮੇਰਾ ਉਹਨਾਂ ਨਾਲ ਏਨਾਂ ਲਗਾਵ ਬਣ ਗਿਆ ਕਿ ਜਦੋਂ ਆਸ ਪਾਸ ਦੇ ਪਿੰਡਾਂ ਵਿੱਚ ਕਦੇ ਕਿਸੇ ਸੰਤ ਬਾਬੇ ਦਾ ਮੋਹਸ਼ਾ (ਬਰਸੀ) ਜਾਂ ਕੋਈ ਪ੍ਰੋਗਰਾਮ ਹੋਣਾ ਤਾਂ ਮੈਨੂੰ ਵੀ ਨਾਲ ਲੈ ਜਾਂਦੇ ਸਨ। ਉਥੇ ਫਿਰ ਮੈਨੂੰ ਬਹੁਤ ਸਾਰੇ ਤਰ੍ਹਾਂ 2 ਦੇ ਉਦਾਸੀ ਬਾਬਿਆਂ (ਵੱਡੀਆਂ 2 ਜਟਾਂ ਵਾਲੇ, ਕਾਲੇ ਰੰਗ ਦੇ ਚੋਲਿਆਂ ਵਾਲੇ, ਭਗਵੇ ਰੰਗ ਦੇ ਚੋਲਿਆਂ ਵਾਲੇ, ਹਕੀਮੀ ਕਰਨ ਵਾਲੇ, ਵੱਖ 2 ਸ਼ੌਕ ਪਾਲਣ ਵਾਲੇ, ਸੱਤ ਸੱਤ ਫੁੱਟ ਲੰਬੇ ਜਵਾਨ ਬਾਬੇ) ਦੇ ਦਰਸ਼ਨ ਕਰਕੇ ਵੱਖਰਾ ਹੀ ਅਨੰਦ ਆਉਂਦਾ, ਮਾਲ੍ਹ ਪੂੜੇ ਤੇ ਖੀਰਾਂ ਖਾ ਕੇ ਤਾਂ ਵਾਹਿਗੁਰ ਦਾ ਸ਼ੁਕਰਾਨਾ ਕਰਨ ਨੂੰ ਹੀ ਦਿਲ ਕਰੀ ਜਾਂਦਾ।

ਪਰ ਦੂਸਰੇ ਦੋਹਵਾਂ ਅਧਿਆਪਕਾਂ ਨੂੰ ਮੇਰਾ ਇਹ ਸਭ ਕੁੱਝ ਸ਼ਾਇਦ ਮੁਆਫਕ ਨਹੀਂ ਸੀ ਉਹ ਚਾਹੁੰਦੇ ਸਨ ਕਿ ਆਪਾਂ ਤਿੰਨੇ ਹੀ ਇਕੱਠੇ ਰਹੀਏ, ਖੂਬ ਖਾਈਏ ਪੀਅ ਏ ਤੇ ਮੌਜਾਂ ਕਰੀਏ। ਮੈਂ ਉਹਨਾਂ ਨੂੰ ਬਥੇਰਾ ਕਹਿੰਦਾ ਕਿ "ਮਾਨਸ ਜਨਮ ਦੁਲੰਭ ਹੈ ਹੋਇ ਨ ਬਾਰੋ ਬਾਰ" ਅਤੇ "ਰਾਤ ਗਵਾਈ ਸੋਇ ਕੇ ਦਿਵਸੁ ਗਵਾਇਆ ਖਾਇ॥ ਹੀਰੇ ਜੈਸਾ ਜਨਮ ਹੈ ਕਉਡੀ ਬਦਲੇ ਜਾਇ॥" ਕਿ ਇਹ ਜੀਵਨ ਬਹੁਤ ਹੀ ਕੀਮਤੀ ਹੈ, ਇਹ ਸਾਨੂੰ ਖਾਣ ਪੀਣ ਲਈ ਹੀ ਨਹੀਂ ਮਿਲਿਆ ਸਗੋਂ ਇਸ ਨੂੰ ਜਿਉਂਦਾ ਰੱਖਣ ਲਈ ਸਾਨੂੰ ਲੋੜ ਮੁਤਾਬਕ ਹੀ ਖਾਣਾ ਪੀਣਾਂ ਚਾਹੀਦਾ ਹੈ। ਅਕਾਲ ਪੁਰਖ ਨੇ ਸਾਨੂੰ ਛੱਤੀ ਪ੍ਰਕਾਰ ਦੀਆਂ

ਨਿਆਮਤਾਂ ਬਖਸ਼ੀਆਂ ਹਨ, ਫਿਰ ਅਸੀਂ ਕਿਉਂ ਨਹੀਂ ਉਹ ਖਾਕੇ ਹੀ ਵਾਹਿਗੁਰੂ ਦੇ ਸ਼ੁਕਰ ਗੁਜ਼ਾਰ ਬਣਦੇ? ਪਰ ਕਿੱਥੇ "ਅੰਧੇ ਏਕ ਨ ਲਗਾਈ ਜਾ ਬਾਂਸ ਬਜਾਈਐ ਫੂਕ" ਵਾਂਗ ਉਨ੍ਹਾਂ ਦੇ ਕੰਨਾਂ ਤੇ ਜ਼ਰਾ ਜਿੰਨੀ ਵੀ ਜੂੰ ਨਾ ਸਰਕਦੀ ਭਾਵ ਉਹ ਮੇਰੀ ਇੱਕ ਨਾ ਸੁਣਦੇ।

ਇੱਕ ਦਿਨ ਦੀ ਗੱਲ ਹੈ ਕਿ ਮੈਂ ਸ਼ਾਮ ਨੂੰ ਰਹਿਰਾਸ ਕੀਤੀ, ਪ੍ਰਸ਼ਾਦਾ ਛਕਿਆ ਤੇ ਕਮਰੇ ਦੀ ਛੱਤ ਤੇ ਸੌਣ ਲਈ ਚਲਿਆ ਗਿਆ। ਗਰਮੀ ਦਾ ਮੌਸਮ ਸੀ ਤੇ ਬਿਜਲੀ ਵੀ ਨਹੀਂ ਸੀ। ਖ਼ੈਰ ਮੈਂ ਕੀਰਤਨ ਸੋਹਿਲੇ ਦਾ ਪਾਠ ਕੀਤਾ ਤੇ ਅਜੇ ਸੌਣ ਹੀ ਲੱਗਿਆ ਸੀ ਕਿ ਦਰਵਾਜੇ ਦੀ ਖਿੜਕੀ ਦਾ ਕੁੰਡਾ ਖੜਕਣ ਲੱਗਾ। ਮੈਂ ਥੱਲੇ ਉੱਤਰ ਕੇ ਬਾਰੀ ਖੋਹਲੀ ਤਾਂ ਕੀ ਦੇਖਿਆ ਕਿ ਮੇਰੇ ਨਾਲ ਦਾ ਇੱਕ ਮਾਸਟਰ ਹਰਮੀਤ ਸਿੰਘ ਕੰਬਦੀ ਅਵਾਜ਼ ਵਿੱਚ ਕਹਿ ਰਿਹਾ ਸੀ ਕਿ ਹਾਇ! ਮੈਨੂੰ ਬੜਾ ਡਰ ਲੱਗ ਰਿਹਾ ਹੈ ਜਿਵੇਂ ਮੇਰੇ ਪਿੱਛੇ ਕੋਈ ਭੂਤ ਲੱਗਿਆ ਹੋਵੇ। ਮੈਂ ਉਸਨੂੰ ਮਖਉਲੀਏ ਲਹਿਜੇ ਵਿੱਚ ਕਿਹਾ ਕਿ ਹਰਮੀਤ ਤੇਰੇ ਪਿੱਛੇ ਭੂਤ ਹੀ ਲੱਗਣਾ ਸੀ ਹੋਰ ਦੇਵਤਾ ਲਗਦਾ। ਰੋਜ਼ ਤੁਸੀਂ ਸ਼ਰਾਬਾਂ ਪੀਂਦੇ ਤੇ ਮੀਟ ਖਾਂਦੇ ਹੋ। ਚੱਲ ਕੋਈ ਨਹੀਂ ਆਜਾ ਅੱਜ ਰਾਤ ਮੇਰੇ ਕੋਲ ਕਮਰੇ ਉਤੇ ਹੀ ਪੈ ਜਾਹ।ਅਸੀਂ ਖਿੜਕੀ ਬੰਦ ਕਰਕੇ ਉਪਰ ਕਮਰੇ ਦੀ ਛੱਤ ਉੱਤੇ ਪਏ ਮੰਜੇ ਉਤੇ ਪੈ ਗਏ। ਉਸ ਦੀ ਸ਼ਰਾਬ ਪੀਤੀ ਹੋਣ ਕਰਕੇ ਮੈਨੂੰ ਉਸ ਤੋਂ ਬੜਾ ਮੁਸ਼ਕ ਆ ਰਿਹਾ ਸੀ ਪਰ ਫਿਰ ਵੀ ਇਨਸਾਨੀਅਤ ਦੇ ਨਾਤੇ ਮੈਂ ਉਸਦੇ ਭਲੇ ਵਿੱਚ ਦਸਿਆ ਕਿ ਭੂਤ-ਭਾਤ ਕੁੱਝ ਨਹੀਂ ਹੁੰਦੇ ਇਹ ਤਾਂ ਮਨ ਦਾ ਹੀ ਡਰ ਹੁੰਦਾ ਹੈ। ਅਜੇ ਅਸੀਂ ਗੱਲਾਂ ਹੀ ਕਰ ਰਹੇ ਸੀ ਕਿ ਸਾਡੇ ਉੱਤੇ ਮਿੱਟੀ ਤੇ ਛੋਟੀਆ 2 ਰੋੜੀਆਂ ਡਿੱਗਣ ਲੱਗ ਪਈਆਂ। ਬਸ ਫਿਰ ਕੀ ਸੀ ਹਰਮੀਤ ਹੋਰ ਕੰਬਣ ਲਗਾ ਤੇ ਰੌਲਾ ਪਾਉਣ ਲੱਗਾ ਆਹ ਵੇਖੋ ਆ ਗਿਆ ਭੂਤ, ਮੇਰੇ ਪਿੱਛੇ ਆ ਗਿਆ ਭੂਤ, ਹੁਣ ਇਸ ਨੇ ਆਪਾਂ ਨੂੰ ਨਹੀਂ ਛੱਡਣਾ, ਮਾਸਟਰ ਜੀ ਮੈਨੂੰ ਬਚਾ ਲਓ... ਬਚਾ ਲਓ। ਮੈਂ ਉਸ ਨੂੰ ਹੌਸਲਾ ਦੇਕੇ ਬੈਠਣ ਲਈ ਕਿਹਾ ਅਤੇ ਕਮਰੇ ਉਤੋਂ ਖੜ੍ਹ ਕੇ ਵੇਖਿਆ ਤਾਂ ਸਾਡੇ ਨਾਲ ਦਾ ਤੀਜਾ ਅਧਿਆਪਕ ਕੁਲਵੰਤ ਸਿੰਘ ਥਲਿਉਂ ਮਿੱਟੀ ਦੇ ਬੁੱਕ ਭਰਕੇ ਸਾਡੇ ਉਤੇ ਸੁੱਟ ਰਿਹਾ ਸੀ। ਚੰਨ ਚਾਨਣੀ ਰਾਤ ਹੋਣ ਕਰਕੇ ਮੈਂ ਉਸਨੂੰ ਪ੍ਰਤੱਖ ਵੇਖ ਲਿਆ ਸੀ ਭਾਵੇਂ ਉਹ ਕਦੇ ਕੰਧ ਦੇ ਓਹਲੇ ਪ੍ਰਛਾਵੇਂ ਵਿੱਚ ਤੇ ਕਦੇ ਪ੍ਰਛਾਵਿਉਂ ਬਾਹਰ ਬੁੱਕ ਭਰ ਕੇ ਮਿੱਟੀ ਰੋੜੀਆਂ ਸਾਡੇ ਉਤੇ ਸੁੱਟ ਕੇ ਸਾਨੂੰ ਡਰਾਉਣ ਦੀ ਪੂਰੀ ਕੋਸ਼ਿਸ਼ ਕਰ ਰਿਹਾ ਸੀ।

ਹੁਣ ਮੈਂ ਉਹਨਾਂ ਦੇ ਡਰਾਮੇ ਨੂੰ ਪੂਰੀ ਤਰ੍ਹਾਂ ਸਮਝ ਚੁੱਕਾ ਸੀ। ਅਸਲ ਵਿੱਚ ਉਹ ਦੋਵੇਂ ਮੈਨੂੰ ਡਰਾਉਣ ਹੀ ਆਏ ਸਨ ਕਿ ਉਹ ਘਰ ਵਿੱਚ ਇਕੱਲਾ ਹੀ ਪਿਆ ਹੋਵੇਗਾ ਤੇ ਇਸ ਤਰ੍ਹਾਂ ਆਪਾਂ ਉਸਨੂੰ ਡਰਾ ਲਵਾਂਗੇ। ਫਿਰ ਉਹ ਆਪੇ ਡਰਦਾ ਮਾਰਾ ਕੱਲ੍ਹ ਨੂੰ ਆਪਣੇ ਕੋਲ ਆ ਜਾਵੇਗਾ ਪਰ ਉਹਨਾਂ ਨੂੰ ਇਹ ਕੀ ਪਤਾ ਸੀ ਕਿ ਸਾਡੀ ਇਹ ਸਕੀਮ ਫੇਲ੍ਹ ਹੋ ਜਾਵੇਗੀ ਤੇ ਸਾਨੂੰ ਕੱਲ ਨੂੰ ਪੜ੍ਹੇ ਲਿਖੇ ਹੋਣ ਦੇ ਬਾਵਜੂਦ ਵੀ ਨਿਮੋਸ਼ੀ ਦਾ ਮੂੰਹ ਵੇਖਣਾ ਪਵੇਗਾ।

ਮੈਂ ਉਸੇ ਸਮੇਂ ਜਲਦੀ ਨਾਲ ਥੱਲੇ ਉਤਰ ਕੇ ਬਾਰੀ ਖੋਹਲੀ ਅਤੇ ਮਾਸਟਰ ਕੁਲਵੰਤ ਸਿੰਘ ਨੂੰ ਕਿਹਾ ਕਿ ਮੈਨੂੰ ਸਭ ਪਤਾ ਲੱਗ ਗਿਆ ਹੈ ਤੁਹਾਡੀ ਕਰਤੂਤ ਦਾ, ਤੁਸੀਂ ਹੀ ਹਰਮੀਤ ਸਿੰਘ ਨੂੰ ਪਹਿਲਾਂ ਮੇਰੇ ਕੋਲ ਭੇਜਿਆ ਤੇ ਫਿਰ ਆਪ ਹੀ ਮਿੱਟੀ ਰੋੜੀਆਂ ਸੁੱਟ ਕੇ ਡਰਾਉਣ ਲੱਗ ਪਏ ਪਰ ਯਾਦ ਰੱਖਣਾ ਕਿ ਮੈਂ ਇਸ ਤਰ੍ਹਾਂ ਡਰਨ ਵਾਲਾ ਨਹੀਂ। ਗੁਰਬਾਣੀ ਪੜ੍ਹਨ ਵਾਲੇ ਕਦੇ ਵੀ ਕਿਸੇ ਭੂਤ-ਪ੍ਰੇਤ ਤੋਂ ਨਹੀਂ ਡਰਦੇ। ਇਹ ਡਰ ਤਾਂ ਉਹਨਾਂ ਨੂੰ ਹੀ ਲੱਗਦਾ ਹੈ ਜੋ ਅਪਣੇ ਫਰਜ਼ਾਂ ਨੂੰ ਭੁੱਲ ਕੇ, ਆਪਣੇ ਸਵਾਰਥ ਲਈ ਗ਼ੈਰ ਇਨਸਾਨੀ ਕੰਮਾਂ ਵਿੱਚ ਯਕੀਨ ਰੱਖਦੇ ਹਨ, ਵਹਿਮਾਂ-ਭਰਮਾਂ ਦੇ ਸ਼ਿਕਾਰ ਹੁੰਦੇ ਹਨ, ਰੋਜ਼ਾਨਾ ਸ਼ਰਾਬਾਂ, ਮੀਟ, ਨਸ਼ੇ ਆਦਿ ਵਰਤਦੇ ਹਨ। ਮੇਰੀਆਂ ਖਰੀਆਂ ਖਰੀਆਂ ਸੁਣਕੇ ਦੋਵੇਂ ਹੀ ਮੂੰਹ ਲਟਕਾਈਂ ਵਾਪਸ ਪਰਤ ਗਏ।

ਅਗਲੇ ਦਿਨ ਸਕੂਲ ਸਮੇਂ ਉਹ ਦੋਵੇਂ ਬੜੇ ਸ਼ਰਮਿੰਦੇ ਸਨ, ਮੂੰਹ ਦੀ ਰੋਣੀ ਉਡੀ ਹੋਈ ਸੀ। ਮੈਨੂੰ ਕਹਿਣ ਲੱਗੇ ਅਸੀਂ ਬੜੀ ਵੱਡੀ ਭੁੱਲ ਕਰ ਬੈਠੇ ਹਾਂ। ਵਾਕਿਆ ਹੀ ਅਸੀਂ ਤੁਹਾਨੂੰ ਡਰਾਕੇ ਆਪਣੇ ਨਾਲ ਸ਼ਰਾਬ ਮੀਟ ਵਿੱਚ ਸ਼ਰੀਕ ਬਣਾਉਣ ਲਗੇ ਸੀ ਪਰ ਸਾਨੂੰ ਅੱਜ ਪਤਾ ਲੱਗਾ ਹੈ ਕਿ ਵਾਹਿਗੁਰੂ ਦੇ ਸਿਮਰਨ, ਗੁਰਬਾਣੀ ਪੜ੍ਹਨ, ਸੁਣਨ ਅਤੇ ਮੰਨਣ ਵਿੱਚ ਕਿੰਨੀ ਤਾਕਤ ਹੈ। ਸਾਡੀਆਂ ਅੱਜ ਅੱਖਾਂ ਖੁੱਲ੍ਹ ਗਈਆਂ ਹਨ ਕਿ ਇਹ ਭੂਤਾਂ-ਪ੍ਰੇਤਾਂ ਦੇ ਵਹਿਮ-ਭਰਮ ਫਜ਼ੂਲ ਹੀ ਹਨ ਸਾਨੂੰ ਕਦੇ ਵੀ ਇਹਨਾਂ ਤੋਂ ਨਾ ਡਰਨਾਂ ਚਾਹੀਦਾ ਹੈ ਅਤੇ ਨਾ ਕਿਸੇ ਨੂੰ ਡਰਾਉਣਾ ਹੀ ਚਾਹੀਦਾ ਹੈ।

9464005685

# ਸਚੁ ਸੁਣਾਇਸੀ

ਮੜੀ ਮਸ਼ਾਣੀ ਪੂਜ ਪੂਜ ਕਰ ਬੋਦੇ ਹੋ ਗਏ ਸਾਰੇ।
ਜਨੇ ਖਣੇ ਨੇ ਟੱਟੂ ਵਾਂਗਰ ਕਰਕੇ ਜ਼ੋਰ ਪਲਾਰੇ॥

*ਗਿਆਨੀ ਦਿੱਤ ਸਿੰਘ ਜੀ*

*ਤੇਰੇ ਗੁਰਦੁਆਰਿਆਂ ਤੇ ਇਤਬਾਰ ਨਹੀਂ, ਡੇਰਿਆਂ ਤੇ ਜਾਂਦਾ ਏ*
*ਮੜ੍ਹੀ ਮਸਾਣੀ ਮਨਾਂਦਾ ਏ, ਸਰਾਧ ਕਰਾਂਦਾ ਏ, ਫੋਕੇ ਕਰਮ-ਕਾਡਾਂ ਦੇ ਪਾਖੰਡ ਰਚਾਂਦਾ ਏ,*
*ਤੇ ਤੇਰੀ ਸਿੱਖੀ ਅਮੀਰ ਦੀ ਥਾਂ ਗਰੀਬ ਹੋ ਗਈ, ਬਿਪਰਵਾਦੀ ਰੀਤਾਂ ਦੇ ਕਰੀਬ ਹੋ ਗਈ,*
*ਬਦਨਸੀਬ ਹੁੰਦੀ ਜਾ ਰਹੀ ਏ, ਮਲੀਨ ਹੁੰਦੀ ਜਾ ਰਹੀ ਏ, ਹਾਲਾਤ ਸੰਗੀਨ ਹੁੰਦੀ ਜਾ ਰਹੀ ਏ,*
*ਬਾਬਿਆਂ, ਪਾਖੰਡੀਆਂ, ਡੇਰੇਦਾਰਾਂ ਨੇ, ਇਸ ਨੂੰ ਘੇਰਾ ਪਾ ਲਿਆ ਏ,*
*ਭੋਲੇ ਭਾਲੇ ਸਿੱਖਾਂ ਨੂੰ ਵਰਗਲਾ ਲਿਆ ਏ, ਸੱਚ ਤਾਂ ਇਹ ਹੈ ਬਾਬਾ ਨਾਨਕ*
*ਤੇਰੀ ਸਿਖੀ ਨੂੰ ਤੇਰਿਆਂ ਨੇ ਹੀ ਖਾ ਲਿਆ ਏ ।*

*ਪ੍ਰਿੰ. ਨਸੀਬ ਸਿੰਘ ਸੇਵਕ*

ਕਿਸੇ ਸਾਧ ਦੇ ਡੇਰੇ 'ਤੇ ਵੇਖ ਜਾ ਕੇ, ਧੱਕਾ ਪੈਂਦਾ ਹੈ ਓਥੇ ਸ਼ਰਧਾਲੂਆਂ ਦਾ।
ਸਬਜ਼ੀ ਮੰਡੀ 'ਚ ਸਬਜ਼ੀ ਰੁਲ੍ਹੇ ਜੀਕੂੰ, ਲੱਗਾ ਢੇਰ ਹੋਵੇ ਜੀਕੂੰ ਆਲੂਆਂ ਦਾ।
ਤੇਰੀ ਮੇਰੀ ਕੀ ਪੁੱਛ ਪ੍ਰਤੀਤ ਏਥੇ, ਇਹ ਦੌਰ ਹੈ ਪੁਰਜ਼ਿਆਂ ਚਾਲੂਆਂ ਦਾ।
ਸੁਖ ਰਾਮ ਜਹੇ ਮਾਣਦੇ ਸੁਖ ਏਥੇ, ਇਹ ਦੇਸ਼ ਬਿਹਾਰ ਦੇ ਲਾਲੂਆਂ ਦਾ।

*ਪ੍ਰੋ. ਜਸਵੰਤ ਸਿੰਘ ਕੈਲਵੀ*

*ਜਿਹੜਾ ਝੂਠ ਨਾ ਬੋਲੇ, ਓਹੀ ਸਿੱਖ ਗੁਰੂ ਦਾ, ਜਿਹੜਾ ਪੂਰਾ ਤੋਲੇ, ਓਹੀ ਸਿੱਖ ਗੁਰੂ ਦਾ।*
*ਬਾਣੀ ਦੀ ਸਿੱਖਿਆ ਦੇ ਉੱਤੇ ਅਮਲ ਕਰੇ ਜੋ, ਦੁਨੀਆਵੀ ਬੁਰਿਆਈਆਂ ਤੋਂ ਰਹੇ ਪਰੇ ਪਰੇ ਜੋ,*
*ਵਚਨਾਂ ਤੋਂ ਨਾ ਡੋਲੇ, ਓਹੀ ਸਿੱਖ ਗੁਰੂ ਦਾ, ਜਿਹੜਾ ਝੂਠ ਨਾ ਬੋਲੇ, ਓਹੀ ਸਿੱਖ ਗੁਰੂ ਦਾ।*

*ਸਰਦਾਰ ਪੰਛੀ*

*ਅੰਮ੍ਰਿਤ ਛਕ ਕੇ ਦਸਮੇਂ ਗੁਰ ਦੇ ਪੂਰੇ ਸਿੰਘ ਸਦਾਵੋ॥*
*ਪੀਰਾਂ ਮੀਰਾਂ ਅੱਗੇ ਮੁੜਕੇ ਕਦੇ ਨਾ ਸੀਸ ਝੁਕਾਵੋ॥*
*ਵਾਹਿਗੁਰੂ ਦੀ ਫਤੇ ਬੁਲਾ ਕੇ ਮੜੀ ਮਸਾਨ ਉਠਾਉ॥*
*ਗੁਰੂ ਗ੍ਰੰਥ ਦਾ ਪਾਠ ਕਰੋ ਨਿਤ ਬਾਣੀ ਮੈਂ ਮਨ ਲਾਉ॥*

*ਗਿਆਨੀ ਦਿੱਤ ਸਿੰਘ ਜੀ*

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਸਫਲ ਜੀਵਨ ❀

ਬਿਨਾਂ ਨੀਂਹ ਦੇ ਨਹੀਂ ਦੀਵਾਰ ਬਣਦੀ,
ਕੰਧਾਂ ਪਾਣੀ ਦੀਆਂ ਬਣਦੀਆਂ ਢਹਿੰਦੀਆਂ ਨੇ।
ਚੱਲਣ ਜਿਹੜੀਆਂ ਸ਼ਾਂਤ ਗੰਭੀਰ ਹੋ ਕੇ,
ਨਦੀਆਂ ਨਹੀਂ ਉਹ ਸੁੱਕਦੀਆਂ, ਵਹਿੰਦੀਆਂ ਨੇ।
ਸੀਸ ਵਾਰ ਸਿਰਦਾਰੀਆਂ ਹੋਣ ਹਾਸਿਲ,
ਪੀਸੇ ਬਾਜ ਨਾ ਲਗਦੀਆਂ ਮਹਿੰਦੀਆਂ ਨੇ,
ਜੀਵਨ ਸਫਲ ਹੈ, ਕੈਲਵੀ ਉਨ੍ਹਾਂ ਦਾ ਹੀ,
ਮਹਿਕਾਂ ਜੀਹਨਾਂ ਦੀਆਂ ਜੱਗ, 'ਚ ਰਹਿੰਦੀਆਂ ਨੇ।

### ❀ ਲੱਖ ਲੱਖ ਵਧਾਈ ❀

ਬਿਜਲੀ ਦਰਾਂ 'ਚ ਹੋਇਆ ਹੈ ਢੇਰ ਵਾਧਾ,
ਏਸ ਵਾਧੇ ਦੀ ਲੱਖ ਲੱਖ ਵਧਾਈ ਹੋਵੇ !
ਜੇਬਾਂ ਹੌਲੀਆਂ ਕਰ, ਬੇਫਿਕਰ ਸੌਂਵੇ,
ਸਹਿਣ ਸ਼ਕਤੀ ਥੋੜੀ ਸਵਾਈ ਹੋਵੇ !
ਬਟਨ ਪੱਖੇ ਦਾ ਸੋਚ ਕੇ ਆਨ ਕਰਨਾ,
ਭਾਵੇਂ ਤੜਫਦੀ ਤਾਪ ਨਾਲ ਮਾਈ ਹੋਵੇ !
ਦਿੱਤ ਤਾਂ ਉਲਾਹਮੜਾ ਕੈਲਵੀ ਨੂੰ,
ਉਹਨੂੰ ਵੋਟ ਜੇ ਆਪਣੀ ਪਾਈ ਹੋਵੇ !

### ❀ ਮੱਛਰ/ਲੀਡਰ ❀

ਮੱਛਰ, ਰਾਗ ਸੁਣਕੇ ਡੰਗ ਮਾਰੇ,
ਲੀਡਰ ਡੰਗਦਾ, ਦੇ ਬਿਆਨ ਸਾਈਂ।
ਮੋਮੋਠਗਣੀਆਂ ਮਾਰ ਕੇ ਠੱਗਦਾ ਏ,
ਕੁਰਸੀ ਵਿੱਚ ਹੈ ਓਸਦੀ ਜਾਨ ਸਾਈਂ।
ਸਕੇ ਬਾਪ 'ਤੇ ਨਹੀਂ ਯਕੀਨ ਕਰਦਾ,
ਸਮਝੇ ਖੁਦ ਨੂੰ ਉਹ ਪਾਟੇ ਖ਼ਾਨ ਸਾਈਂ।
ਸੌਦਾ ਰਾਤ ਦਿਨ ਵੇਚੇ ਉਹ ਲਾਰਿਆਂ ਦਾ,
ਖੋਲ੍ਹ ਕੈਲਵੀ ਝੂਠ ਦੁਕਾਨ ਸਾਈਂ।

### ❀ ਜਿਹੜਾ ਵੱਜਦਾ ਨਹੀਂ ❀

ਭਾਵੇਂ ਦੱਬ ਦੇਵੇ, ਭਾਵੇਂ ਫੂਕ ਦੇਵੇ,
ਨਹੀਂ ਮੁਰਦੇ ਨੇ ਕੋਈ ਇਤਰਾਜ਼ ਕਰਨਾ।
ਵੱਡਾ ਜ਼ੁਲਮ ਹੈ, ਕਿਸੇ ਤੇ ਜ਼ੁਲਮ ਕਰਕੇ,
ਉਹਦੀ ਖੋਹ ਬਾਣੀ, ਬੇਆਨਾਜ਼ ਕਰਨਾ।
ਜਿਹੜਾ ਵੱਜਦਾ ਨਹੀਂ, ਜਿਹੜਾ ਗਰਜਦਾ ਨਹੀਂ,
ਕੀ ਕੈਲਵੀ ਉਹ ਹੈ ਸਾਜ਼ ਕਰਨਾ?
ਸਾਡਾ ਮੱਤ ਹੈ ਨੀਚ ਵਿੱਚ ਭਰੇ ਸ਼ਕਤੀ,
ਅਸੀਂ ਚਿੜੀਆਂ ਨੂੰ ਲੋਚਦੇ ਬਾਜ਼ ਕਰਨਾ।

### ❀ ਮੂਰਖ਼ ❀

ਦੁਨੀਆ, ਮੂਰਖਾਂ ਨਾਲ ਹੀ ਫੱਬਦੀ ਏ,
ਕੀ ਕਰਨਾ ਹੈ ਬਹੁਤ ਸਿਆਣਿਆਂ ਨੂੰ !
ਚਟਪਟਾ, ਮਸਾਲੇਦਾਰ ਛੱਕ ਕੇ,
ਕੌਣ ਖਾਂਦਾ ਹੈ, ਫਿੱਕਿਆਂ ਖਾਣਿਆਂ ਨੂੰ !
ਮੂਰਖ ਮੁੱਕ ਗਏ ਜੇ, ਗੜਬੜ ਮੱਚ ਜਾਊ,
ਮੂਰਖ਼ ਪਹਿਨਦੇ ਰੰਗਲੇ ਬਾਣਿਆਂ ਨੂੰ !
ਮੂਰਖ਼ ਦੁਨੀਆਂ ਨੂੰ ਕੈਲਵੀ ਵਿੱਚ ਜਾਣਨ,
ਬੀਜਣ ਖੇਤ ਵਿੱਚ, ਭੁੱਜਿਆਂ ਦਾਣਿਆਂ ਨੂੰ !




ਮੱਖਣ ਦਾ ਗਰੀਬ ਘਰ, ਘਰ ਵਿੱਚ ਭੈਣ ਦਾ ਵਿਆਹ, ਛੋਟਾ ਜਿਹਾ ਵਿਹੜਾ ਤੇ ਵਿਹੜੇ ਦੇ ਅੰਦਰ ਹੀ ਟੈਂਟ ਲੱਗਾ ਹੋਇਆ, ਭਾਈਚਾਰੇ ਦੀ ਅੰਦਾਜ਼ੇ ਨਾਲੋਂ ਵੱਧ ਭੀੜ, ਗਿਣਤੀ ਤੋਂ ਵੱਧ ਬਰਾਤੀ, ਭੀੜ ਐਨੀ ਕਿ ਲੋਕਾਂ ਨੇ ਧੱਕੇ ਮਾਰ ਮਾਰ ਕੇ ਲਾੜਾ ਲਾੜੀ ਗੁਰੂ ਮਹਾਰਾਜ ਅੱਗੇ ਚੜ੍ਹਾਈ ਗਈ ਚੜ੍ਹਤ ਤੱਕ ਪੁਜਾ ਦਿੱਤੇ। ਖੜ੍ਹੇ ਹੋ ਕੇ ਅਰਦਾਸ ਕੀਤੀ, ਫਿਰ ਬੈਠਿਆ ਨਾ ਜਾਵੇ। ਜਦੋਂ ਬੈਠਣ ਲੱਗੇ ਤਾਂ ਇੱਕ ਦੂਜੇ 'ਤੇ ਗਿਰਦੇ ਫਿਰਨ, ਪਤਾ ਨੀ ਕੀਹਦੇ ਕੋਲੋਂ ਕੀਹਦਾ ਪੈਰ ਮਿੱਧਿਆ ਗਿਆ।

ਦੇਖ ਦੇਖ ਕੇ ਕੁੜੀ ਦੇ ਸਿੱਧਰੇ ਜਿਹੇ ਭਰਾ ਨੂੰ ਗੁੱਸਾ ਆ ਗਿਆ ਤੇ ਉਹ ਅੱਗ ਬਬੂਲਾ ਹੋਇਆ ਲਾੜੇ ਤੇ ਲਾੜੀ ਦੇ ਪਿੱਛੇ ਬੈਠੇ ਬਰਾਤੀਆਂ ਨੂੰ ਪੈ ਗਿਆ। ਚਲੋ ਓਏ ਹਟੋ ਪਿੱਛੇ, ਆਰਾਮ ਨਾਲ ਨੀਂ ਬੈਠਿਆ ਜਾਂਦਾ, ਸਾਲੇ ਐਂ ਉਪਰ ਨੂੰ ਚੜ੍ਹੀ ਜਾਂਦੇ ਆ ਜਿਵੇਂ ਵਿਆਹ 'ਚ ਆਏ ਹੋਣ।

ਮੈਂ ਸੋਚਿਆ ਬਈ ਆਹ ਤਾਂ ਪੁੱਠਾ ਗੇੜਾ ਦੇ ਤਾ ਮੱਖਣ ਨੇ।

*ਬਲਜੀਤ ਸਿੰਘ ਫਿਡਿਆਂਵਾਲਾ*
*ਸਹਿ ਸੰਪਾਦਕ*
*9888515261*
*singhbaljit6113@yahoo.in*

## ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ

ਬੰਦਨਾਂ ਡੰਡੌਤ ਮੇਰੀ ਹੱਥ ਬੰਨ੍ਹਕੇ ਕੌਮ ਦੇ ਸ਼ਹੀਦਾਂ ਨੂੰ
ਪੰਜਵੇਂ ਗੁਰਾਂ ਦੀ ਪਹਿਲੀ ਕੁਰਬਾਨੀ ਨੂੰ ਸਾਰੇ ਲੋਕੀਂ ਮੰਨਦੇ ...
ਤਵੀ ਉੱਤੇ ਬਹਿ ਗਏ ਰੂਪ ਭਗਵਾਨ ਦੇ ਤੇਰਾ ਭਾਣਾ ਮੰਨਕੇ,
ਕਰਾਮਾਤ ਨਹੀਂ ਹੈ ਵਖ਼ਾਉਣੀ ਚਾਹੀਦੀ ਕਹਿ ਗਏ ਮੁਰੀਦਾਂ ਨੂੰ,
ਬੰਦਨਾਂ ਡੰਡੌਤ ਮੇਰੀ ਹੱਥ ਬੰਨ੍ਹਕੇ ਕੌਮ ਦੇ ਸ਼ਹੀਦਾਂ ਨੂੰ,
ਦੂਜੀ ਕੁਰਬਾਨੀ ਹੋਈ ਵਿੱਚ ਦਿੱਲੀ ਦੇ ਜਿਥੇ ਸੀਸਗੰਜ ਹੈ,
ਹਿੰਦਵਾਲੀ ਚਾਦਰ ਕਹਾਇਆ ਉਨ੍ਹਾਂ ਨੇ ਚਾੜ੍ਹ ਦਿੱਤਾ ਰੰਗ ਹੈ,
ਦਿੱਤੀ ਦਸ਼ਮੇਸ਼ ਇਕੋ ਜਿਹੀ ਪਦਵੀਂ ਸ਼ਾਹਾਂ ਤੇ ਗਰੀਬਾਂ ਨੂੰ,
ਬੰਦਨਾਂ ਡੰਡੌਤ ਮੇਰੀ ਹੱਥ ਬੰਨ੍ਹਕੇ ਕੌਮ ਦੇ ਸ਼ਹੀਦਾਂ ਨੂੰ,
ਤਾਰੂ ਸਿੰਘ ਜਗੇ ਤਾਰਿਆਂ ਦੇ ਵਾਂਗ ਜੀ ਰੋਸ਼ਨੀ ਵਖਾਲੀ ਹੈ,
ਪੁੱਠਾ ਕਰ ਚਰਖੜੀ ਚੜਾਇਆ ਉਸ ਨੂੰ ਸ਼ਾਨ ਹੀ ਨਿਰਾਲੀ ਹੈ।
ਸਿੱਖ ਕੌਮ ਕਦੇ ਨਾ ਦਿਲੋਂ ਭੁਲਾਏਗੀ ਇਹੋ ਜਿਹੇ ਤਬੀਬਾਂ ਨੂੰ,
ਬੰਦਨਾਂ ਡੰਡੌਤ ਮੇਰੀ ਹੱਥ ਬੰਨ੍ਹਕੇ ਕੌਮ ਦੇ ਸ਼ਹੀਦਾਂ ਨੂੰ,
ਦੀਪ ਸਿੰਘ ਸੀਸ ਤਲੀ ਰੱਖਕੇ ਵੈਰੀਆਂ ਨਾਲ ਜੂਝਿਆ
ਗੁਰੂ ਧਾਮ ਕੀਤਾ ਮੁੜਕੇ ਆਜਾਦ ਸੀ ਸਿੱਖੀ ਨਾਤਾ ਬੂਜਿਆ
ਮੁਗਲ ਵੀ ਦੰਗ ਰਹਿ ਗਏ ਵੇਖ ਢਾਡੀ ਕੌਤਕ ਅਜੀਬਾਂ ਨੂੰ,
ਬੰਦਨਾਂ ਡੰਡੌਤ ਮੇਰੀ ਹੱਥ ਬੰਨ੍ਹਕੇ ਕੌਮ ਦੇ ਸ਼ਹੀਦਾਂ ਨੂੰ,

*ਪ੍ਰੀਤਮ ਸਿੰਘ ਢਾਡੀ*
*ਜਗਾਧਰੀ ਵਰਕਸ਼ਾਪ*
*01732-254689*

## ਸਾਡਾ ਵਿਰਸਾ

ਬੜਾ ਕੀਮਤੀ ਵਿਰਸਾ ਕਿਉਂ ਗੁਆਈ ਜਾਂਦੇ ਨੇ।
ਆਪਣੇ ਸੱਭਿਆਚਾਰ ਨੂੰ ਲੋਕ ਭੁਲਾਈ ਜਾਂਦੇ ਨੇ।
ਘੋੜੀਆਂ ਅਤੇ ਸੁਹਾਗ ਤਾਂ ਅੱਜ ਦੇ ਲੋਕਾਂ ਤਾਈਂ ਭੁੱਲੇ।
ਟੀ.ਵੀ. ਦੇ ਅਸ਼ਲੀਲ ਗਾਣਿਆਂ ਉਤੇ ਨੇ ਸਭ ਡੁੱਲੇ।
ਉਨ੍ਹਾਂ ਦੇ ਨਾਲ ਆਪਣਾ ਮਨ ਪ੍ਰਚਾਈ ਜਾਂਦੇ ਨੇ।
ਆਪਣੇ ਸੱਭਿਆਚਾਰ ਨੂੰ ਲੋਕ ਭੁਲਾਈ ਜਾਂਦੇ ਨੇ।
ਚਰਖੇ ਅਤੇ ਤ੍ਰਿੰਞਣ ਗੱਲਾਂ ਹੋਈਆਂ ਦੂਰ ਦੀਆਂ।
ਨਹੀਂ ਕਿਸੇ ਨੂੰ ਖਬਰਾਂ ਹੁਣ ਬੇੜੀ ਦੇ ਪੂਰ ਦੀਆਂ।
ਦੇਵੀ ਮਾਤਾ ਗੁੱਗੇ ਤਾਈਂ ਮਨਾਈ ਜਾਂਦੇ ਨੇ।
ਆਪਣੇ ਸੱਭਿਆਚਾਰ ਨੂੰ ਲੋਕ ਭੁਲਾਈ ਜਾਂਦੇ ਨੇ।
ਇੱਕੋ ਕਿਹਾ ਪਹਿਰਾਵਾ ਗਭਰੂ ਤੇ ਮੁਟਿਆਰਾਂ ਦਾ।
ਗੰਦੇ ਗੀਤਾਂ ਥਾਂ ਮੱਲਿਆ, ਯੋਧਿਆਂ ਦੀਆਂ ਵਾਰਾਂ ਦਾ।
ਜੇਬਾਂ ਖਾਲੀ ਫੋਕੀ ਟੌਹਰ ਦਿਖਾਈ ਜਾਂਦੇ ਨੇ।
ਆਪਣੇ ਸੱਭਿਆਚਾਰ ਨੂੰ ਲੋਕ ਭੁਲਾਈ ਜਾਂਦੇ ਨੇ।
ਪੱਛਮ ਦਾ ਸਾਡੇ ਤੇ ਐਸਾ ਗਲਵਾ ਛਾਇਆ ਹੈ।
ਉਨ੍ਹਾਂ ਵਰਗਾ ਸਾਰਾ ਕੁਝ ਲੋਕਾਂ ਅਪਣਾਇਆ ਹੈ।
ਮਤਰੇਈ ਨੂੰ ਮਾਂ ਦੀ ਜਗ੍ਹਾ ਬਿਠਾਈ ਜਾਂਦੇ ਨੇ।
ਆਪਣੇ ਸੱਭਿਆਚਾਰ ਨੂੰ ਲੋਕ ਭੁਲਾਈ ਜਾਂਦੇ ਨੇ।
ਜਦੋਂ ਬੀਤ ਗਿਆ ਵੇਲਾ, ਮਿੱਤਰੋ ਫਿਰ ਪਛਤਾਓਗੇ।
ਮਾਂ ਬੋਲੀ ਨੂੰ ਭੁੱਲ ਕੇ, ਮਿੱਟੀ ਵਿੱਚ ਮਿਲ ਜਾਓਗੇ।
ਝੂਠੀਆਂ ਆਸਾਂ ਦੇ ਨਾਲ, ਦਿਲ ਬਹਿਲਾਈ ਜਾਂਦੇ ਨੇ।
ਆਪਣੇ ਸੱਭਿਆਚਾਰ ਨੂੰ ਲੋਕ ਭੁਲਾਈ ਜਾਂਦੇ ਨੇ।

*ਰਣਜੀਤ ਸਿੰਘ ਸੰਧੂ*
*98145-28023*

## ਆਜ਼ਾਦੀ

ਹੋ ਗਏ ਆਜ਼ਾਦ ਅਸੀਂ ਜਸ਼ਨ ਮਨਾਉਂਦੇ ਬੜੇ,
ਪਰ ਅਜੇ ਗੁਲਾਮੀਂ ਤਾਂ ਓਵੇਂ ਬਰਕਰਾਰ ਹੈ।
ਇਸਤਰੀ ਗ਼ੁਲਾਮ ਹੈ ਜੋ ਬੇ-ਪੱਤ ਰੋਜ਼ ਹੁੰਦੀ,
ਜਾਬਰ ਦਰਿੰਦਿਆਂ ਦੀ ਬਣਦੀ ਸ਼ਿਕਾਰ ਹੈ।
ਮਾਵਾਂ, ਭੈਣਾਂ, ਧੀਆਂ ਦੀਆਂ ਚੀਕਾਂ ਕੋਈ ਸੁਣਦਾ ਨਾ,
ਪਤਾ ਨਹੀਂ ਕਾਸ ਤੋਂ ਖਾਮੋਸ਼ ਸਰਕਾਰ ਹੈ।
ਕੁੱਖ ਵਿੱਚ ਧੀਆਂ ਦੇ ਕਤਲ ਬੜੇ ਹੋਈ ਜਾਂਦੇ,
ਦਾਜ ਵਾਲੀ ਬਲੀ ਜਾਂਦੀ ਮੁਟਿਆਰ ਹੈ।
ਹਾਂ ਮਿਲ ਗਈ ਆਜ਼ਾਦੀ ਚੋਰਾਂ ਤੇ ਲੁਟੇਰਿਆਂ ਨੂੰ,
ਰਿਸ਼ਵਤ ਖੋਰ ਬਣੇ ਲੋਕ ਬੇਸ਼ੁਮਾਰ ਹੈ।
ਬਲੈਕੀਏ, ਮਿਲਾਵਟ ਖੋਰ, ਬੇਈਮਾਨਾਂ ਅੱਤ ਚੁੱਕੀ,
ਦੇਸ਼ ਵਾਸੀ ਬਣ ਗਿਆ ਦੇਸ਼ ਲਈ ਗ਼ਦਾਰ ਹੈ।
ਸ਼ਰਮ, ਧਰਮ, ਇਨਸਾਫ਼ ਵੀ ਖਤਮ ਹੋਇਆ,
ਗਰੀਬ ਦੀ ਤਾਂ ਕੋਈ ਵੀ ਨਾ ਸੁਣਦਾ ਪੁਕਾਰ ਹੈ।
ਸਿਆਸੀਆਂ ਦੀ ਸਿਆਸਤ ਨੇ ਦੇਸ਼ ਭੁੰਞੇ ਲਾਹ ਦਿਤਾ,
ਘਰ ਘਰ ਨਸ਼ਿਆਂ ਦੀ ਹੋਈ ਭਰਮਾਰ ਹੈ।
ਦੇਸ਼ ਦੇ ਵਿਕਾਸ ਲਈ ਕੋਈ ਨਾ ਫਿਕਰ-ਮੰਦ,
ਆਪਣੇ ਹੀ ਢਿੱਡ ਨਾਲ ਸੱਭ ਨੂੰ ਪਿਆਰ ਹੈ।
ਬੱਸ ਹੁਣ ਰੱਬ ਹੀ ਹੈ ਰਾਖਾ ਇਸ ਦੇਸ਼ ਦਾ,
'ਜਾਚਕਾ' ਸੁਮੱਤ ਦੇ ਕੇ ਕਰੂ ਬੇੜੇ ਪਾਰ ਹੈ।

*ਮਾਸਟਰ ਸੁਖਦੇਵ ਸਿੰਘ 'ਜਾਚਕ'*
*94640-05685*

# 'ਸੋਚਾਂ ਦੇ ਸਿਰਨਾਵੇਂ' ਨਿਬੰਧ ਸੰਗ੍ਰਹਿ ਲੋਕ ਅਰਪਣ

ਸ਼੍ਰੀ ਮਤੀ ਗੁਰਦੀਸ਼ ਕੌਰ ਗਰੇਵਾਲ ਰਚਿਤ 'ਸੋਚਾਂ ਦੇ ਸਿਰਨਾਵੇਂ' ਨਿਬੰਧ ਸੰਗ੍ਰਹਿ, ਸਿਰਜਣਧਾਰਾ ਵਲੋਂ, ਪੰਜਾਬੀ ਸਾਹਿਤ ਅਕਾਦਮੀ ਦੇ ਸਹਿਯੋਗ ਨਾਲ, ਪੰਜਾਬੀ ਭਵਨ ਲੁਧਿਆਣਾ ਵਿਖੇ, ਇੱਕ ਭਰਵੇਂ ਸਮਾਗਮ ਵਿੱਚ,ਪਦਮ ਭੂਸ਼ਣ ਡਾਕਟਰ ਸ. ਸ. ਜੌਹਲ ਦੇ ਸ਼ੁਭ ਕਰ ਕਮਲਾਂ ਦੁਆਰਾ, ਲੋਕ ਅਰਪਣ ਕੀਤਾ ਗਿਆ। ਸਮਾਗਮ ਦੇ ਸ਼ੁਰੂ ਵਿੱਚ ਪ੍ਰਧਾਨਗੀ ਮੰਡਲ ਦਾ, ਫੁੱਲਾਂ ਦੇ ਗੁਲਦਸਤੇ ਭੇਂਟ ਕਰਕੇ, ਸਵਾਗਤ ਕੀਤਾ ਗਿਆ। ਮੰਚ ਦਾ ਸੰਚਾਲਨ ਕਰਦਿਆਂ ਪ੍ਰਿੰ. ਅਮਰਜੀਤ ਕੌਰ ਨਾਜ਼ ਨੇ ਕਿਹਾ ਕਿ ਇਸ ਪੁਸਤਕ ਵਿਚਲੇ ਲੇਖ, ਸ਼੍ਰੀ ਮਤੀ ਗਰੇਵਾਲ ਦੀਆਂ ਸੋਚਾਂ ਦੇ ਅੰਬਰ ਅਤੇ ਅਨੁਭਵ ਦੀ ਧਰਤੀ ਤੇ ਉੱਗੇ ਹਨ- ਜਿਨ੍ਹਾਂ ਨੂੰ ਉਸ ਨੇ ਬੜੀ ਹੀ ਸੂਝ ਬੂਝ ਨਾਲ ਸੰਵਾਰਿਆ ਹੈ। ਬੀਬੀ ਗਰੇਵਾਲ ਨੇ ਕਵਿਤਾ ਤੋਂ ਵਾਰਤਕ ਦੇ ਸਫਰ ਦੀ ਗੱਲ ਕਰਦਿਆਂ ਸਰੋਤਿਆਂ ਨੂੰ ਦੱਸਿਆ ਕਿ ਵਾਰਤਕ ਲਿਖਣ ਦਾ ਬੀਜ ਉਸ ਦੇ ਅੰਦਰ ਅਧਿਆਪਨ ਖੇਤਰ ਦੌਰਾਨ ਹੀ ਬੀਜਿਆ ਹੋਇਆ ਸੀ ਜੋ ਹੁਣ ਆਪ ਮੁਹਾਰੇ ਹੀ ਅੰਦਰੋਂ ਫੁੱਟਿਆ ਹੈ।

ਸਮਾਗਮ ਦੇ ਮੁੱਖ ਮਹਿਮਾਨ ਪਦਮ ਭੂਸ਼ਣ ਡਾ. ਸਰਦਾਰਾ ਸਿੰਘ ਜੌਹਲ ਨੇ ਬੀਬੀ ਗਰੇਵਾਲ ਨੂੰ ਵਧਾਈ ਦਿੰਦਿਆਂ ਕਿਹਾ ਕਿ ਇਸ ਤਰ੍ਹਾਂ ਦੀ ਸਾਹਿਤਕ ਰਚਨਾ ਸਮਾਜ ਨੂੰ ਸਰਬਪੱਖੀ ਸੇਧ ਦੇ ਕੇ ਉਸਾਰੂ ਰਵਈਆ ਅਖਤਿਆਰ ਕਰਵਾਉਂਦੀ ਹੈ। ਕਨੇਡਾ ਤੋਂ ਆਏ ਵਿਸ਼ੇਸ਼ ਮਹਿਮਾਨ- ਜੈਤੇਗ ਸਿੰਘ ਅਨੰਤ ਨੇ ਗੁਰਦੀਸ਼ ਕੌਰ ਗਰੇਵਾਲ ਨੂੰ ਇਕ ਬਹੁਪੱਖੀ, ਬਹੁਪਰਤੀ ਅਤੇ ਬਹੁ ਪਸਾਰੀ ਲੇਖਿਕਾ ਦਰਸਾਉਂਦੇ ਹੋਏ ਕਿਹਾ ਕਿ ਉਸ ਨੂੰ ਗੱਲ ਕਹਿਣ ਦਾ ਵੱਲ ਆਉਂਦਾ ਹੈ ਅਤੇ ਉਸ ਦੇ ਲਫਜ਼ ਪਾਠਕਾਂ ਦੇ ਧੁਰ ਅੰਦਰ ਸਮਾ ਜਾਂਦੇ ਹਨ। ਉਹਨਾਂ ਸਰੋਤਿਆਂ ਨੂੰ ਮਾਂ-ਬੋਲੀ ਪੰਜਾਬੀ ਦੀਆਂ ਪੁਸਤਕਾਂ ਵੱਧ ਤੋਂ ਵੱਧ ਖਰੀਦ ਕੇ ਪੜ੍ਹਨ ਦੀ ਸਲਾਹ ਵੀ ਦਿੱਤੀ। ਪ੍ਰੋ. ਨਰਿੰਜਨ ਤਸਨੀਮ ਨੇ ਪੁਸਤਕ ਦੀ ਵਾਰਤਕ ਸ਼ੈਲੀ ਅਤੇ ਸਰਲ ਭਾਸ਼ਾ ਦੀ ਪ੍ਰਸ਼ੰਸਾ ਕਰਦਿਆਂ ਹੋਇਆਂ ਕਿਹਾ ਕਿ ਲੇਖਿਕਾ ਇਨ੍ਹਾਂ ਨਿਬੰਧਾਂ ਵਿੱਚ ਪਾਠਕਾਂ ਨਾਲ ਵਾਰਤਾਲਾਪ ਰਚਾਂਦੀ ਹੋਈ ਪ੍ਰਤੀਤ ਹੁੰਦੀ ਹੈ। ਪ੍ਰਸਿਧ ਸਮਾਜ ਸੇਵੀ ਸ਼੍ਰੀ ਮਤੀ ਮਮਤਾ ਆਸ਼ੂ ਕੌਂਸਲਰ ਨੇ ਸਮਾਜ ਅਤੇ ਵਿਅਕਤੀ ਨਾਲ ਸਬੰਧਿਤ ਕੁਰੀਤੀਆਂ ਦੇ ਹੱਲ ਦੇ ਨੁਸਖੇ, ਪੁਸਤਕ 'ਸੋਚਾਂ ਦੇ ਸਿਰਨਾਵੇਂ' ਵਿੱਚ ਮੌਜੂਦ ਦੱਸੇ ਅਤੇ ਹਰ ਇਕ ਨੂੰ ਇਸ ਤੋਂ ਲਾਭ ਉਠਾਉਣ ਦੀ ਸਲਾਹ ਦਿੱਤੀ। ਸਰਬ ਰੋਗ ਕਾ ਅਉਖਦੁ ਨਾਮੁ ਮਿਸ਼ਨ ਦੇ ਸੰਚਾਲਕ, ਡਾ. ਬਲਵੰਤ ਸਿੰਘ ਅਤੇ ਅਮਰਜੀਤ ਸਿੰਘ ਗੁਲਸ਼ਨ- ਯੂ. ਕੇ. ਨੇ ਲੇਖਿਕਾ ਦੀਆਂ ਲਿਖਤਾਂ ਦੀ ਸਾਰਥਕਤਾ ਅਤੇ ਨਿਮਰਤਾ ਭਰੇ ਅੰਦਾਜ਼ ਦਾ ਭਰਪੂਰ ਜ਼ਿਕਰ ਕੀਤਾ। ਸਿਰਜਣਧਾਰਾ ਦੇ ਪ੍ਰਧਾਨ ਕਰਮਜੀਤ ਸਿੰਘ ਔਜਲਾ ਨੇ ਆਏ ਸਰੋਤਿਆਂ ਨੂੰ ਜੀ ਆਇਆਂ ਕਹਿੰਦੇ ਹੋਏ ਬੀਬੀ ਗਰੇਵਾਲ ਨੂੰ ਆਪਣੀ ਸਾਹਿਤਕ ਸਾਧਨਾ ਜਾਰੀ ਰੱਖਣ ਦੀ ਤਾਕੀਦ ਕੀਤੀ ਗਈ। ਪ੍ਰਿੰਸੀਪਲ ਪ੍ਰੇਮ ਸਿੰਘ ਬਜਾਜ ਨੇ ਲੇਖਿਕਾ ਦੇ ਕਵਿਤਾ ਤੋਂ ਵਾਰਤਕ ਤਕ ਦੇ ਸਫਰ ਦਾ ਵਿਸ਼ੇਸ਼ ਜ਼ਿਕਰ ਕੀਤਾ। ਪ੍ਰੋ. ਕਿਸ਼ਨ ਸਿੰਘ ਨੇ ਭਾਵ ਪੂਰਤ ਪਰਚੇ ਵਿੱਚ 'ਸੋਚਾਂ ਦੇ ਸਿਰਨਾਵੇਂ' ਨੂੰ ਅਜੋਕੇ ਮਨੁੱਖੀ ਸਰੋਕਾਰਾਂ ਦਾ ਬਿਬੇਕੀ ਦਰਪਣ ਕਹਿੰਦੇ ਹੋਏ ਸਮੁੱਚੀ ਪੁਸਤਕ ਦਾ ਮੁਲਾਂਕਣ ਕੀਤਾ, ਜਿਸ ਉਤੇ ਭਖਵੀਂ ਬਹਿਸ ਵਿੱਚ ਮਿੱਤਰ ਸੈਨ ਮੀਤ, ਸੁਖਚਰਨਜੀਤ ਕੌਰ ਗਿੱਲ, ਜੋਗਿੰਦਰ ਸਿੰਘ ਕੰਗ, ਗੁਰਸ਼ਰਨ ਸਿੰਘ ਨਰੂਲਾ ਅਤੇ ਮਾਸਟਰ ਤਰਲੋਚਨ ਸਿੰਘ ਨੇ ਭਾਗ ਲਿਆ। ਪ੍ਰਿੰ. ਜਸਪ੍ਰੀਤ ਕੌਰ ਨੇ ਲੇਖਿਕਾ ਦੇ ਲਿਖੇ ਹੋਏ ਗੀਤ ਨੂੰ ਸੁਰੀਲੀ ਆਵਾਜ਼ ਵਿੱਚ ਗਾ ਕੇ ਸਰੋਤਿਆਂ ਨੂੰ ਵਿਸਮਾਦ ਵਿੱਚ ਲੈ ਆਂਦਾ।

ਅੰਤ ਵਿੱਚ ਸੰਸਥਾ ਦੇ ਪ੍ਰਧਾਨ ਨੇ ਪ੍ਰਧਾਨਗੀ ਮੰਡਲ ਨੂੰ ਸਨਮਾਨ ਚਿੰਨ੍ਹ ਭੇਂਟ ਕੀਤੇ ਅਤੇ ਸਰੋਤਿਆਂ ਦਾ ਧੰਨਵਾਦ ਕੀਤਾ। ਇਸ ਸਮਾਗਮ ਵਿੱਚ- ਰਵਿੰਦਰ ਭੱਠਲ, ਡਾ. ਸਰੂਪ ਸਿੰਘ ਅਲੱਗ, ਗੁਰਚਰਨ ਕੌਰ ਕੋਚਰ, ਪ੍ਰਿੰ. ਇੰਦਰਜੀਤਪਾਲ ਕੌਰ ਭਿੰਡਰ, ਸਰਦਾਰ ਪੰਛੀ, ਹਰਬੰਸ ਮਾਲਵਾ, ਇੰਜ. ਸੁਰਜਨ ਸਿੰਘ, ਸੁਜਾਨ ਸਿੰਘ ਸੁਜਾਨ ਜਲੰਧਰ, ਸਹਿਜਪਾਲ ਸਿੰਘ, ਸੁਰਿੰਦਰ ਕੈਲੇ, ਗੁਰਮੇਹਰ ਸਿੰਘ ਸੰਧੂ, ਬਲਕੌਰ ਸਿੰਘ ਗਿੱਲ, ਸਹਿਜਪਾਲ ਸਿੰਘ, ਜਸਪ੍ਰੀਤ ਫਿਲੌਰ, ਦਵਿੰਦਰ ਸਿੰਘ ਸੇਖਾ, ਗੁਰਿੰਦਰ ਸਿੰਘ, ਸੁਖਦੇਵ ਸਿੰਘ ਲਾਜ, ਗੁਰਦੀਪ ਮੰਡਾਹਰ, ਇੰਦਰਜੀਤ ਸਿੰਘ, ਨਿਰਮਲ ਸੱਤਪਾਲ, ਅਮਰਜੀਤ ਕੌਰ ਨੂਰੀ, ਡਾ. ਸਰੂਪ ਸਿੰਘ ਅਲੱਗ, ਜੈ ਕਿਸ਼ਨ ਸਿੰਘ ਵੀਰ, ਤਰਲੋਚਨ ਝਾਂਡੇ, ਰਣਧੀਰ ਸਿੰਘ ਪਨੇਸਰ, ਡਾ. ਗੁਰਚਰਨ ਸਿੰਘ, ਗੁਰਦੀਪ ਸਿੰਘ ਮੱਕੜ, ਮੁਖਤਿਆਰ ਸਿੰਘ ਤੋਂ ਇਲਾਵਾ ਬਹੁਤ ਸਾਰੇ ਵਿਦਵਾਨ, ਬੁੱਧੀਜੀਵੀ, ਸਨੇਹੀ ਅਤੇ ਪਾਠਕ ਵੀ ਸ਼ਾਮਲ ਹੋਏ। ਢਾਈ ਘੰਟੇ ਨਿਰੰਤਰ ਚੱਲਿਆ ਇਹ ਸਮਾਗਮ, ਅਦਬੀ ਅਤੇ ਸਕਾਫਤੀ ਫਿਜ਼ਾ ਵਿੱਚ ਨਿਵੇਕਲਾ ਰੰਗ ਭਰ ਗਿਆ।

*ਕਰਮਜੀਤ ਸਿੰਘ ਔਜਲਾ*
*92165-05850*

# ਗੁਰਮਤਿ ਪ੍ਰਸਾਰ ਟ੍ਰੇਨਿੰਗ ਇੰਨਸਟੀਚਿਊਟ

ਗੁਰਮਤਿ ਪ੍ਰਸਾਰ ਭਵਨ, ਛੱਜੂ ਮਾਜਰਾ ਰੋਡ, ਮੁੰਡੀ ਖਰੜ
ਫੋਨ ਨੰ: 98761-77803, 94171-90438

## ਦਾਖਲਾ ਸੂਚਨਾ

(3¼ ਸਾਲਾ) ਗੁਰਮਤਿ ਪ੍ਰਚਾਰਕ/ ਗੁਰਮਤਿ ਸੰਗੀਤ ਡਿਗਰੀ ਕੋਰਸ

ਯੋਗਤਾ : 10+2 ਪਾਸ

ਉਮਰ : 17 ਤੋਂ 22 ਸਾਲ

ਹਾਰਮੋਨੀ/ਤਬਲੇ ਦੀ ਜਾਣਕਾਰੀ ਰੱਖਣ ਵਾਲੇ ਨੂੰ ਪਹਿਲ ਦਿੱਤੀ ਜਾਵੇਗੀ।

## ਕੋਰਸ ਦੌਰਾਨ ਸਹੂਲਤਾਂ

| | |
|---|---|
| ਬੀ.ਏ. ਦੀ ਪੜ੍ਹਾਈ (ਪੱਤਰ ਵਿਵਹਾਰ) | ਫ਼ਰੀ |
| ਖਾਣ ਪੀਣ, ਰਿਹਾਇਸ਼ ਅਤੇ ਵਰਦੀਆਂ | ਫਰੀ |
| ਐਪਲੀਕੇਸ਼ਨ ਭਰਨ ਦੀ ਅੰਤਿਮ ਮਿਤੀ: | **30.06.2013** |
| ਟੈਸਟ ਅਤੇ ਇੰਟਰਵਿਊ ਦੀ ਮਿਤੀ | **07.07.2013** (ਐਤਵਾਰ)<br>ਸਮਾਂ : **9.00** ਵਜੇ ਸਵੇਰੇ |

ਪ੍ਰਾਸਪੈਕਟਸ ਅਤੇ ਐਪਲੀਕੇਸ਼ਨ ਫਾਰਮ ਇਨਸਟੀਚਿਊਟ ਤੋਂ ਪ੍ਰਾਪਤ ਕਰੋ ਜੀ।

ਫਾਰਮ ਅਤੇ ਦਾਖਲੇ ਦੀਆਂ ਸ਼ਰਤਾਂ ਸੋਸਾਇਟੀ ਦੀ **website**
**www.gurmatparsar.com** ਤੋਂ **Download** ਕਰ ਸਕਦੇ ਹੋ।

ਵਧੇਰੇ ਜਾਣਕਾਰੀ ਲਈ ਸੰਪਰਕ ਕਰੋ:
**94171-90438, 98761-77803, 0160-5009844**

# ਸਹਿਯੋਗੀਆਂ ਦੇ ਪੱਤਰ

ਪਰਮ ਸਤਿਕਾਰਯੋਗ

ਮੁੱਖ ਸੰਪਾਦਕ ਸਾਹਿਬ ਜੀਓ,

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਆਪ ਜੀ ਪੂਰੀ ਤਰ੍ਹਾਂ ਵਿਰਾਸਤ ਨਾਲ ਜੁੜੇ ਬਹੁਤ ਹੀ ਹਰਮਨ ਪਿਆਰੇ ਮੈਗਜ਼ੀਨ ਲਈ ਦੋ ਰਚਨਾਵਾਂ ਭੇਜ ਰਿਹਾ ਹਾਂ। ਆਸ ਕਰਦਾ ਹਾਂ ਕਿ ਪਹਿਲੀਆਂ ਰਚਨਾਵਾਂ ਵਾਂਗ ਪਸੰਦ ਕਰੋਗੇ ਅਤੇ ਜਿੰਨੀ ਜਲਦੀ ਹੋ ਸਕਿਆ ਮੈਗਜ਼ੀਨ ਵਿੱਚ ਛਾਪਣ ਦੀ ਖੇਚਲ ਕਰੋਗੇ। ਤਕਲੀਫ਼ ਲਈ ਆਪ ਜੀ ਦਾ ਤਹਿ ਦਿਲੋਂ ਧੰਨਵਾਦ ਕਰਾਂਗਾ।

ਤੁਹਾਡੇ ਵਲੋਂ ਕਲਾ, ਸਾਹਿਤ, ਸਭਿਆਚਾਰ ਅਤੇ ਅਮੀਰ ਵਿਰਸੇ ਨੂੰ ਸੰਭਾਲਣ ਲਈ ਕੀਤੀ ਜਾ ਰਹੀ ਘਾਲਣਾ ਅੱਗੇ ਮੈਂ ਆਪਣਾ ਸਿਰ ਝੁਕਾਉਂਦਾ ਹਾਂ। ਪਵਿੱਤਰ ਅਤੇ ਮਹੱਤਵਪੂਰਨ ਕਾਰਜ ਕਰਨ ਵਾਲੇ ਮਹਾਨ ਹੋਇਆ ਕਰਦੇ ਹਲ ਜਿੰਨਾ ਵਿੱਚ ਤੁਸੀਂ ਕਦੋਂ ਦੇ ਸ਼ਾਮਲ ਹੋ ਚੁੱਕੇ ਹੋ। ਤੁਹਾਡਾ ਜੀਵਨ ਸਫਲ ਹੈ। ਇਕ ਵੇਰ ਫਿਰ ਢੇਰ ਸਾਰੀਆਂ ਮੁਬਾਰਕਾਂ। ਤੁਹਾਨੂੰ ਅਤੇ ਤੁਹਾਡੇ ਸਹਿਯੋਗੀਆਂ ਨੂੰ ਪੂਰਨ ਸਤਿਕਾਰ ਸਹਿਤ ਸਤਿ ਸ੍ਰੀ ਅਕਾਲ।

**ਅਮਰੀਕ ਸਿੰਘ 'ਤਲਵੰਡੀ'**
ਮੁੱਲਾਂਪੁਰ ਦਾਖਾ (ਲੁਧਿਆਣਾ)

• • • • • • • • • • • •

ਸਤਿਕਾਰ ਯੋਗ ਵੀਰ ਜੀਓ,

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਗੁਰਮਤਿ ਪ੍ਰਸਾਰ ਟ੍ਰੇਨਿੰਗ ਇਨਸਟੀਚਿਊਟ ਪਿਛਲੇ ਕਈ ਸਾਲਾਂ ਤੋਂ 10+2 ਪਾਸ ਗੁਰਸਿੱਖ ਨੌਜਵਾਨਾਂ ਨੂੰ ਗੁਰਮਤਿ ਦੀ ਟ੍ਰੇਨਿੰਗ ਦੇ ਕੇ ਗੁਰਮਤਿ ਪ੍ਰਚਾਰ ਲਈ ਪਿੰਡਾਂ ਵਿੱਚ/ ਸ਼ਹਿਰਾਂ ਵਿੱਚ / ਸਿਕਲੀਗਰ ਬਨਜਾਰੇ ਵੀਰਾਂ ਵਿੱਚ ਸੇਵਾ ਤੇ ਨਿਯਤ ਕਰ ਰਹੀ ਹੈ।

ਸਾਲ 2012 ਤੋਂ ਗੁਰਮਤਿ ਦੇ 3$^1/_4$ ਸਾਲਾ ਕੋਰਸ ਦੇ ਨਾਲ ਪੰਜਾਬੀ ਯੂਨੀਵਰਸਿਟੀ ਪਟਿਆਲਾ ਤੋਂ ਇਨ੍ਹਾਂ ਵਿਦਿਆਰਥੀਆਂ ਨੂੰ ਬੀ.ਏ. ਦੀ ਪੜ੍ਹਾਈ ਵੀ ਕਰਵਾਈ ਜਾ ਰਹੀ ਹੈ। ਸਾਲ 2013-2016 ਦੇ ਬੈਚ ਦੀ ਭਰਤੀ ਲਈ ਦਾਖਲਾ ਸੂਚਨਾ ਨਾਲ ਨੱਥੀ ਹੈ।

ਆਪ ਜੀ ਨੂੰ ਸਨਿਮਰ ਬੇਨਤੀ ਕਰਦੇ ਹਾਂ ਕਿ ਆਪ ਆਪਣੇ ਮੈਗਜ਼ੀਨ ਵਿੱਚ ਜੂਨ ਮਹੀਨੇ ਦੇ ਪਰਚੇ ਵਿੱਚ ਇਸਨੂੰ ਛਾਪ ਕੇ ਕ੍ਰਿਤਾਰਥ ਕਰੋ ਜੀ ਤਾਂ ਜੋ ਲੋੜਵੰਦ ਬੱਚਿਆਂ ਨੂੰ ਗੁਰਮਤਿ ਦੀ ਜਾਣਕਾਰੀ ਨਾਲ ਅਕਾਦਮਿਕ ਗਿਆਨ ਵੀ ਦਿੱਤਾ ਜਾ ਸਕੇ।

ਆਪ ਜੀ ਦੇ ਅਤਿ ਧੰਨਵਾਦੀ ਹੋਵਾਂਗੇ।

**ਨਰਿੰਦਰਬੀਰ ਸਿੰਘ,**
• • • • • • • • • • • ਪ੍ਰਿੰਸੀਪਲ, ਖਰੜ

ਸਤਿਕਾਰ ਯੋਗ ਸੰਪਾਦਕ ਜੀ

ਗੁਰ ਫਤਹਿ ਪ੍ਰਵਾਨ ਕਰਨੀ ਜੀ,

ਮੈਂ ਆਪ ਜੀ ਦਾ ਪੱਤਰ ਕਾਫ਼ੀ ਸਮੇਂ ਤੋਂ ਪੜ੍ਹਦਾ ਆ ਰਿਹਾ ਹਾਂ। ਭਾਈ ਦਿੱਤ ਸਿੰਘ ਦਾ ਨਾਮ ਸੁਣ ਕੇ ਹੀ ਪੰਥ ਦਰਦੀ ਵੀਰਾਂ ਨੂੰ ਇਹ ਮਹਿਸੂਸ ਹੁੰਦਾ ਹੈ ਕਿ ਇਹ ਪੱਤ੍ਰਿਕਾ ਭਾਈ ਦਿੱਤ ਸਿੰਘ ਦੀ ਸੋਚ ਅਨੁਸਾਰ ਚਲਦੀ ਹੋਵੇਗੀ ਤੇ ਵਹਿਮਾਂ-ਭਰਮਾਂ ਦਾ ਖੰਡਨ ਕਰਕੇ ਭਾਈ ਦਿੱਤ ਸਿੰਘ ਵਾਂਗ ਕੌਮ ਦੀ ਸੇਵਾ ਕਰੇਗੀ। ਪਰ ਇਸ ਵਾਰ ਜੋ ਪੱਤਰ ਪ੍ਰਕਾਸ਼ਤ ਹੋਇਆ ਹੈ ਉਸ ਦੇ ਸਫ਼ਾ ਨੰ: 26 ਤੇ 28 'ਤੇ ਲਿਖਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਭਾਈ ਮਰਦਾਨਾ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਸ਼ਾਮਿਲ ਹੈ ਜਿਹੜੀ ਕਿ ਸਿੱਖ ਕੌਮ ਨਾ ਸਰਾਸਰ ਧੋਖਾ ਹੈ। ਜੇ ਇਹੋ ਜਿਹਿਆਂ ਪੱਤ੍ਰਿਕਾਵਾਂ ਗੈਰ ਜਿੰਮੇਵਾਰੀ ਵਾਲੇ ਲੇਖ ਛਾਪ ਕੇ ਧਰਮ ਪ੍ਰਚਾਰ ਕਰਨਗੀਆਂ ਤਾਂ ਕੌਮ ਵਿੱਚ ਦੁਵਿਦਾ ਖੜ੍ਹੀ ਹੋ ਜਾਵੇਗੀ ਕਿਉਂਕਿ ਇਕ ਲੇਖਕ ਡਾ. ਦਲਵਿੰਦਰ ਸਿੰਘ ਨੇ ਇਹ ਕਿਹਾ ਕੇ ਕਿ ਇਹ ਲੇਖ ਮੈਂ ਆਪ ਜੀ ਨੂੰ ਭੇਜਿਆ ਹੀ ਨਹੀਂ ਫਿਰ ਇਹ ਲੇਖ ਆਪ ਜੀ ਨੇ ਕਿਸ ਤਰ੍ਹਾਂ ਛਾਪਿਆ ਹੈ ਸਪੱਸ਼ਟ ਕੀਤਾ ਜਾਵੇ ਜੀ? ਇਸ ਬਾਰੇ ਪੰਥ ਦੀ ਸਿਰਮੌਰ ਪੱਤ੍ਰਿਕਾ ਸਿੱਖ ਫੁਲਵਾੜੀ ਵਿੱਚ ਲਿਖਿਆ ਹੈ ਕਿ ਭਾਈ ਮਰਦਾਨਾ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਨਹੀਂ ਹੈ ਇਹ ਮਈ ਮਹੀਨੇ ਦੇ ਪੰਨਾ ਨੰ: 7 'ਤੇ ਪੜ੍ਹਿਆ ਜਾ ਸਕਦਾ ਹੈ। ਇਸ ਸਬੰਧ ਵਿੱਚ ਆਪ ਆਪਣੇ ਸੰਪਾਦਕੀ ਬੋਰਡ ਨਾਲ ਸਲਾਹ ਕਰਕੇ ਅਗਲੇ ਮਹੀਨੇ ਦੀ ਪੱਤ੍ਰਿਕਾ ਵਿੱਚ ਇਸ ਭੁੱਲ ਬਾਰੇ ਜ਼ਰੂਰ ਲਿਖੋਗੇ ਤਾਂ ਕਿ ਪੰਥ ਵਿੱਚ ਦੁਵਿਧਾ ਪੈਦਾ ਨਾ ਹੋ ਸਕੇ। ਆਪ ਜੀ ਦੀ ਪੱਤ੍ਰਿਕਾ ਦੀ ਚੜ੍ਹਦੀਕਲਾ ਦੀ ਅਰਦਾਸ ਕਰਦਾ ਹਾਂ।

**ਗੁਰਚਰਨ ਸਿੰਘ**
ਕਾਲਰਾ, ਜਲੰਧਰ

## ਅਸੀਂ ਵਿੱਤੀ ਸਹਿਯੋਗ ਲਈ ਧੰਨਵਾਦੀ ਹਾਂ

ਮੈ ਜਰਨੈਲ ਸਿੰਘ ਬਾਜਵਾ, ਸੰਨੀ ਇਨਕਲੇਵ, ਖਰੜ
ਡਾ. ਸੁਖਜਿੰਦਰ ਸਿੰਘ ਯੋਗੀ
ਦੁਆਬਾ ਸਵੀਟਸ, ਚੰਡੀਗੜ੍ਹ
ਸ. ਮੇਵਾ ਸਿੰਘ ਕਮਿਸ਼ਨਰ, ਚੰਡੀਗੜ੍ਹ
ਸ. ਪਰਮਜੀਤ ਸਿੰਘ, ਸਟੇਟ ਬੈਂਕ ਆਫ ਪਟਿਆਲਾ, ਖਰੜ
ਸ. ਜਸਪਾਲ ਸਿੰਘ ਕੈੜੇ, ਬੈਂਕ ਆਫ ਇੰਡੀਆ
ਸ. ਤਰਸੇਮ ਸਿੰਘ
ਬਾਬਾ ਡੇਅਰੀ
ਸ. ਸਰਬਜੀਤ ਸਿੰਘ ਛੰਦਾ
ਮੋਹਨ ਸਵੀਟਸ, ਸੈਕਟਰ 44, ਚੰਡੀਗੜ੍ਹ
ਗੁਰੂ ਨਾਨਕ ਸਵੀਟਸ, ਸੈਕਟਰ 44, ਚੰਡੀਗੜ੍ਹ
ਸ. ਬਲਵੰਤ ਸਿੰਘ
ਅੰਮ੍ਰਿਤ ਸਪੋਰਟਸ
ਸ. ਸਵਰਨ ਸਿੰਘ, ਸਰਬਜੀਤ ਕੌਰ ਰੰਗਤਾ
ਸੂਬੇਦਾਰ ਸ. ਦੀਪ ਸਿੰਘ, 2524, 40 ਸੀ
ਸ. ਅਜੀਤ ਸਿੰਘ
ਸ. ਬਲਜੀਤ ਸਿੰਘ ਫਿਡਿਆਂਵਾਲਾ, ਅਜੀਤਗੜ੍ਹ
ਸ. ਜੀਤ ਸਿੰਘ ਸ਼ੋਮਲ; ਚੰਡੀਗੜ੍ਹ
ਮਾਸਟਰ ਸ. ਗੁਰਨਾਮ ਸਿੰਘ, ਖਰੜ
ਹੈਡਮਾਸਟਰ ਸ. ਨਿਰਮਲ ਸਿੰਘ
ਗਿਆਨੀ ਦਿੱਤ ਸਿੰਘ ਸੁਧਾਰ ਸਭਾ, ਖਰੜ
ਸ. ਗੁਰਜੀਤ ਸਿੰਘ ਜੱਗਾ ਕਲੌੜ
ਤਪੋ ਅਸਥਾਨ, ਜਨਮ ਅਸਥਾਨ
ਗਿਆਨੀ ਦਿੱਤ ਸਿੰਘ ਜੀ ਕਲੌੜ
ਬਾਬਾ ਸਾਧੂ ਸਿੰਘ ਕਲੌੜ
ਸ. ਪਿਆਰਾ ਸਿੰਘ 2207/21
ਸ. ਰਘਬੀਰ ਸਿੰਘ, ਰੰਧਾਵਾ ਰੋਡ, ਖਰੜ
ਸ. ਅਵਤਾਰ ਸਿੰਘ 1904, ਫੇਜ਼ 5, ਮੋਹਾਲੀ
ਸ: ਰਣਜੀਤ ਸਿੰਘ, 1820/11
ਸਰਦਾਰਨੀ ਜਸਪਾਲ ਕੌਰ ਕੰਡਲਾ
ਸ. ਹਰਜੀਤ ਸਿੰਘ
ਸ. ਜਸਵਿੰਦਰ ਸਿੰਘ 239/ਸੈਕਟਰ 68
ਸ. ਜੋਗਿੰਦਰ ਸਿੰਘ ਸੰਧੂ 1642/ਫੇਜ਼ 10
ਸ. ਰਵਿੰਦਰ ਸਿੰਘ ਭੱਕੂ ਮਾਜਰਾ
ਸਾਧਨਾ ਬੰਸਲ 2304/22 ਸੀ
ਰ.ਸ. ਕਲਿਆਣ 2546/ 22 ਸੀ
ਸ. ਨੈਬ ਸਿੰਘ ਫੋਟੋਗ੍ਰਾਫਰ
ਬਾਬਾ ਬਲਬੀਰ ਸਿੰਘ ਮਾਣਕਪੁਰ ਸ਼ਰੀਫ

*ਸਫਾ 33 ਦਾ ਬਾਕੀ ਭਾਗ*

*ਬੰਦਾ ਬਹਾਦਰ ਇੱਕ ਸ਼ਖਸੀਅਤ....*

ਅਜਿਹਾ ਜੋਸ਼ ਭਰਿਆ ਕਿ ਵਜ਼ੀਰ ਖਾਨ ਦੀਆਂ ਤੋਪਾਂ, ਘੋੜਸਵਾਰ ਸੈਨਿਕ, ਹਾਥੀ ਤੇ ਪਿਆਦਾ ਫੌਜਾਂ ਵੀ ਵਜੀਰ ਖਾਨ ਨੂੰ ਮਰਨ ਤੋਂ ਬਚਾ ਨਾ ਸਕੀਆਂ। ਵਜ਼ੀਰ ਖਾਨ ਸਿੱਖਾਂ ਦੇ ਹੱਥੋਂ ਮਾਰਿਆ ਗਿਆ। ਉਸ ਦੀ ਲਾਸ਼ ਚੁੱਕਣ ਨੂੰ ਵੀ ਕੋਈ ਸੈਨਿਕ ਮੈਦਾਨੇ ਜੰਗ ਵਿੱਚ ਨਹੀਂ ਸੀ ਬਚਿਆ। ਬੰਦੇ ਦੀ ਅਗਵਾਈ ਥੱਲੇ ਖਾਲਸੇ ਦੀ ਇਹ ਪਹਿਲੀ ਇਤਿਹਾਸਕ ਜਿੱਤ ਸੀ, ਜਿਸ ਨੂੰ ਇਤਿਹਾਸ ਦੇ ਪੰਨਿਆਂ ਵਿੱਚ ਦਰਜ ਕਰਦੇ ਹੋਏ ਮੁਗ਼ਲ ਇਤਿਹਾਸਕਾਰ ਖਾਫੀ ਖਾਨ ਰੁਦਨ ਕਰਦਾ ਹੋਇਆ ਲਿਖਦਾ ਹੈ ਕਿ "ਧਨ ਦੌਲਤ ਘੋੜੇ ਤੇ ਹਾਥੀ ਕਾਫਰਾਂ ਦੇ ਹੱਥੇ ਲੱਗੇ ਤੇ ਇਸਲਾਮੀ ਫੌਜਾਂ ਦਾ ਇੱਕ ਵੀ ਸਿਪਾਹੀ ਅਜਿਹਾ ਨਹੀਂ ਸੀ ਜੋ ਆਪਣੇ ਤਨ ਦੇ ਕਪੜਿਆਂ ਤੇ ਆਪਣੀ ਜਾਨ ਤੋਂ ਇਲਾਵਾ ਕੁਝ ਹੋਰ, ਭਜਣ ਸਮੇਂ ਆਪਣੇ ਨਾਲ ਲਿਜਾ ਸਕਿਆ ਹੋਵੇ। ਵੱਡੀ ਗਿਣਤੀ ਵਿੱਚ ਪਿਆਦੇ ਤੇ ਘੋੜ ਸਵਾਰ ਸੈਨਿਕ, ਕਾਫਰਾਂ ਦੀਆਂ ਤਲਵਾਰਾਂ ਦੇ ਸ਼ਿਕਾਰ ਬਣੇ ਤੇ ਕਾਫਰਾਂ ਨੇ ਸਰਹੰਦ ਤੀਕਰ ਉਨ੍ਹਾਂ ਦਾ ਪਿਛਾ ਕੀਤਾ।"

ਪਰ ਬੰਦੇ ਨੇ ਇਸ ਜਿੱਤ ਦਾ ਸਿਹਰਾ ਆਪਣੇ ਸਿਰ ਨਾ ਬੰਨ੍ਹਿਆ ਸਗੋਂ ਇਸ ਨੂੰ ਗੁਰੂ ਅਤੇ ਖਾਲਸੇ ਦੀ ਜਿੱਤ ਆਖਿਆ। ਪ੍ਰਾਪਤ ਹੋਏ ਧਨ ਨੂੰ ਬੰਦੇ ਨੇ ਆਪਣੇ ਸੈਨਿਕਾਂ ਦਰਮਿਆਨ ਵੰਡ ਦਿੱਤਾ। ਐਮ.ਐਸ. ਚਾਂਡਲਾ ਲਿਖਦੇ ਹਨ ਇਹ ਦੋਵੇਂ ਗੱਲਾਂ ਬੰਦੇ ਦੀ ਮਹਾਨਤਾ ਨੂੰ ਦਰਸਾਉਂਦੀਆਂ ਹਨ।

*ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ॥*
*ਕਹੁ ਨਾਨਕ ਸੁਨ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸ॥*

*9417924009* (ਪੰਨਾ ੧੪੨੭)

# ਭਾਈ ਮਰਦਾਨਾ ਜੀ ਦੇ ਸਲੋਕਾਂ ਸਬੰਧੀ ਸਪੱਸ਼ਟੀਕਰਨ

ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਮਈ 2013 ਦੇ ਅੰਕ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਬੰਧੀ ਦੋ ਲੇਖ ਛਪੇ ਹਨ। ਇਕ ਡਾ. ਦਲਵਿੰਦਰ ਸਿੰਘ ਗਰੇਵਾਲ ਤੇ ਦੂਜਾ ਪ੍ਰੋ. ਹਮਦਰਦਵੀਰ ਨੌਸ਼ਹਿਰਵੀ, ਦੋਨਾਂ ਲੇਖਾਂ ਵਿੱਚ ਭਾਈ ਮਰਦਾਨਾਂ ਜੀ ਦੇ ਤਿੰਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੋਣ ਦਾ ਜ਼ਿਕਰ ਕੀਤਾ ਗਿਆ। ਕਈ ਪਾਠਕਾਂ ਵਲੋਂ ਰੋਹ ਭਰੇ ਫੋਨ ਆਏ ਹਨ ਤੇ ਇਕ ਖੱਤ ਸ. ਗੁਰਚਰਨ ਸਿੰਘ ਕਾਲਰਾ ਜ਼ਿਲ੍ਹਾ ਜਲੰਧਰ ਵਲੋਂ ਆਇਆ ਹੈ ਜਿਸ ਅਨੁਸਾਰ ਪੱਤ੍ਰਿਕਾ ਤੇ ਗੈਰ-ਜੁਮੇਵਾਰੀ ਦਾ ਵੱਡਾ ਇਲਜ਼ਾਮ ਲਾਇਆ ਗਿਆ ਹੈ। ਇਸ ਸਬੰਧੀ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਇਹ ਸਪੱਸ਼ਟ ਕਰ ਦੇਣਾ ਚਾਹੁੰਦਾ ਹੈ ਕਿ ਅਦਾਰਾ ਬਹੁਤ ਹੀ ਸੂਝਵਾਨ ਲੇਖਕਾਂ ਤੇ ਸੁਹਿਰਦ ਪਾਠਕਾਂ ਦਾ ਬੇਹੱਦ ਸਤਿਕਾਰ ਕਰਦਾ ਆ ਰਿਹਾ ਤੇ ਚਾਰ ਸਾਲਾਂ ਤੋਂ ਪ੍ਰਕਾਸ਼ਿਤ ਹੁੰਦੀ ਆ ਰਹੀ ਪੱਤ੍ਰਿਕਾ ਨੇ ਅੱਜ ਤੱਕ ਕੋਈ ਗੈਰ ਜਿਮੇ ਵਾਰੀ ਦੀ ਭੂਮਿਕਾ ਨਹੀਂ ਨਿਭਾਈ। ਜਿਥੇ ਵੀ ਕੋਈ ਸ਼ੰਕਾ ਪੈਦਾ ਹੋਈ ਹੈ ਤਾਂ ਲੇਖ ਆਦਿ ਛਪਣ ਤੋਂ ਪਹਿਲਾਂ ਹੀ ਲੇਖਕ ਨੂੰ ਫੋਨ ਕਰਕੇ, ਦੂਰ ਕਰ ਲਈ ਜਾਂਦੀ ਰਹੀ ਹੈ।

ਇਹ ਦੋਨੋਂ ਲੇਖਕ ਬਹੁਤ ਹੀ ਸੁਲਝੇ ਹੋਏ ਵਿਦਵਾਨ ਹਨ, ਪਰ ਜੋ ਸ਼ੰਕੇ ਪੈਦਾ ਹੋਏ ਹਨ, ਉਨ੍ਹਾਂ ਸਬੰਧੀ ਦੋਨਾਂ ਵਿਦਵਾਨਾਂ ਨਾਲ ਸੰਪਰਕ ਕਰਕੇ ਵਿਚਾਰ ਵਟਾਂਦਰ ਕੀਤਾ ਗਿਆ। ਡਾ. ਦਲਵਿੰਦਰ ਸਿੰਘ ਜੀ ਨੇ ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨ ਕੋਸ਼ ਦੇ 437 ਦੇ ਹਵਾਲੇ ਨਾਲ ਆਪਣੇ ਆਪ ਨੂੰ ਸਹੀ ਦੱਸਿਆ। ਪ੍ਰੋ. ਨੌਸ਼ਹਿਰਵੀ ਨੇ ਆਪਣੀ ਰਾਏ ਬਦਲਦੇ ਹੋਏ ਦੱਸਿਆ ਕਿ ਉਹ ਪੂਰੀ ਤਰ੍ਹਾਂ ਯਕੀਨ ਨਾਲ ਨਹੀਂ ਕਹਿ ਸਕਦੇ ਕਿ ਭਾਈ ਮਰਦਾਨਾ ਜੀ ਦੇ ਤਿੰਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹਨ ਤੇ ਉਨ੍ਹਾਂ ਨੇ ਨਿਰਣਾ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ 'ਤੇ ਛੱਡ ਦਿੱਤਾ ਤੇ ਨਾਲ ਹੀ ਏਨਾ ਜ਼ਰੂਰ ਕਿਹਾ ਕਿ ਮੇਰਾ ਇਹੀ ਲੇਖ ਸਤੰਬਰ 2004 ਵਿੱਚ ਗੁਰਦੁਆਰਾ ਗਜ਼ਟ ਤੇ ਅਕਤੂਬਰ 2008 ਵਿੱਚ ਸਚਖੰਡ ਹਜ਼ੂਰ ਸਾਹਿਬ ਵਿੱਚ ਛਪਿਆ ਹੈ ਤੇ ਅੱਜ ਕਿਸੇ ਨੇ ਵੀ ਕੋਈ ਕਿੰਤੂ ਪ੍ਰੰਤੂ ਨਹੀਂ ਕੀਤਾ। ਦੋਨਾਂ ਲੇਖਕਾਂ ਵਿਚੋਂ ਇਕ ਨੇ ਮਹਾਨ ਕੋਸ਼ ਦੀ ਆੜ ਲੈ ਕੇ ਗੱਲ ਖਤਮ ਕਰ ਦਿੱਤੀ ਪਰ ਪ੍ਰੋ. ਨੌਸ਼ਹਿਰਵੀ ਨੇ ਫੈਸਲਾ ਅਦਾਰੇ 'ਤੇ ਛੱਡ ਦਿੱਤਾ ਹੈ।

ਜਿਥੋਂ ਤੱਕ ਮਹਾਨ ਕੋਸ਼ ਦੀ ਗੱਲ ਹੈ ਅਦਾਰਾ ਇਸ ਦਾ ਸਤਿਕਾਰ ਕਰਦਾ ਹੈ ਤੇ ਭਾਈ ਕਾਨ੍ਹ ਸਿੰਘ ਨਾਭਾ ਦਾ ਵੀ ਸਤਿਕਾਰ ਕਰਦਾ ਹੈ, ਪਰ ਉਨ੍ਹਾਂ ਦੇ ਵਿਚਾਰ ਨਾਲ ਸਹਿਮਤ ਨਹੀਂ ਹੈ। ਭਾਈ ਸਾਹਿਬ ਵੀ ਹੈ ਤਾਂ ਆਖਰ ਇਨਸਾਨ ਸੀ, ਇਨਸਾਨ ਗਲਤੀ ਕਰ ਸਕਦਾ ਹੈ। ਸਿੱਖ ਫੁਲਵਾੜੀ ਅੰਕ ਮਈ 2013 ਦੇ ਪੰਨਾ 7 'ਤੇ ਸਵਾਲ ਜਵਾਬ ਸਫੇ 'ਤੇ ਸਪੱਸ਼ਟ ਲਿਖਿਆ ਹੈ ਕਿ ਇਹ ਤਿੰਨੋਂ ਸ਼ਬਦ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨਾ ਨੂੰ ਸੰਬੋਧਨ ਕਰਕੇ ਲਿਖੇ ਹਨ। ਭਾਈ ਮਰਦਾਨਾ ਜੀ ਕਦੀ ਵੀ ਨਾਨਕ ਸ਼ਬਦ ਨਹੀਂ ਸੀ ਵਰਤ ਸਕਦੇ। ਸਿਰਫ ਤੇ ਸਿਰਫ ਗੁਰੂ ਨਾਨਕ ਦੇਵ ਜੀ ਤੇ ਦਸ ਸਰੂਪ ਹੀ ਨਾਨਕ ਸ਼ਬਦ ਵਰਤੇ ਸਕਦੇ ਹਨ।

ਇਸ ਸਬੰਧੀ ਸਿੱਖ ਫੁਲਵਾੜੀ ਦੇ ਸੰਪਾਦਕ ਸ. ਹਰਜੀਤ ਸਿੰਘ ਜਲੰਧਰ ਨਾਲ ਵੀ ਸੰਪਰਕ ਕੀਤਾ ਗਿਆ ਉਨ੍ਹਾਂ ਨੇ ਬੇ ਖੌਫ-ਧੜੱਲੇਦਾਰ ਸ਼ਬਦਾਂ ਵਿੱਚ ਇਸ 'ਤੇ ਪੱਕੀ ਮੋਹਰ ਲਗਾਈ ਕਿ ਇਹ ਤਿੰਨੇ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਨ। ਇਸ ਸਬੰਧੀ ਉਨ੍ਹਾਂ ਨੇ ਪ੍ਰੋ. ਸਾਹਿਬ ਸਿੰਘ ਦੇ ਵਿਚਾਰਾਂ ਬਾਰੇ ਦਸਿਆ ਕਿ ਪ੍ਰੋ. ਸਾਹਿਬ ਸਿੰਘ ਨੇ ਇਸ ਦਾ ਫੈਸਲਾ ਸ਼ਪੱਸ਼ਟ ਸ਼ਬਦਾਂ ਵਿੱਚ ਕੀਤਾ ਹੋਇਆ ਹੈ. ਇਸ ਲਈ ਨਵੇਂ ਵਿਵਾਦ ਵਿੱਚ ਪੈਣ ਦੀ ਲੋੜ ਹੀ ਨਹੀਂ। ਅੰਤ ਵਿੱਚ ਅਦਾਰਾ ਇਹ ਸਪੱਸ਼ਟ ਕਰਦਾ ਹੈ ਕਿ ਇਹ ਲੇਖਕਾਂ ਦੇ ਨਿੱਜੀ ਵਿਚਾਰ ਤੇ ਨਿੱਜੀ ਸੂਤਰਾਂ ਦੀ ਪੈਦਾਇਸ਼ ਹੈ। ਅਦਾਰਾ ਇਸ ਨਾਲ ਸਹਿਮਤ ਨਹੀਂ ਹੋ ਸਕਦਾ। ਜੇਕਰ ਫਿਰ ਵੀ ਕੋਈ ਸ਼ੰਕੇ ਹਨ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਹੋਰ ਸਿੱਖ ਵਿਦਵਾਨ ਆਪਣੀ ਰਾਏ ਨਾਲ ਕੋਈ ਫੈਸਲਾ ਕਰ ਸਕਦੇ ਹਨ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਇਹ ਸਪੱਸ਼ਟ ਕੀਤਾ ਜਾਂਦਾ ਹੈ ਕਿ ਭਾਈ ਮਰਦਾਨਾ ਜੀ ਦਾ ਕੋਈ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਨਹੀਂ ਹੈ। ਪਾਠਕਾਂ ਨੂੰ ਇਸ ਅਧੂਰੀ ਜਾਣਕਾਰੀ ਲਈ ਜੋ ਠੇਸ ਪੁੱਜੀ ਹੈ ਉਸ ਦੀ ਅਦਾਰਾ ਖਿਮਾ ਮੰਗਦਾ ਹੈ ਤੇ ਲੇਖਕਾਂ ਨੂੰ ਬੇਨਤੀ ਹੈ ਕੋਈ ਵੀ ਰਚਨਾ ਭੇਜਣ ਤੋਂ ਪਹਿਲਾਂ ਉਸ ਨੂੰ ਸਾਰੇ ਪੱਖਾਂ ਤੋਂ ਤੱਥਾਂ ਦੇ ਅਧਾਰ 'ਤੇ ਪਰਖ ਕੇ ਭੇਜਿਆ ਜਾਵੇ ਜੀ।

*ਅਦਾਰਾ ਭਾਈ ਦਿੱਤ ਸਿੰਘ*

Registration No. R.N.I CHAPUN/2010/33423 P.O. REGD. NO CHD/144/2011-13

## ਇਸ ਮਹੀਨੇ ਦੇ ਲੇਖਕ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਸੰਪੂਰਨ ਸਿੰਘ


ਡਾ. ਰਾਜਿੰਦਰ ਸਿੰਘ


ਡਾ. ਗੁਰਬਚਨ ਸਿੰਘ


ਸਵ: ਸ. ਭਗਵਾਨ ਸਿੰਘ


ਸ. ਬਲਜੀਤ ਸਿੰਘ ਫਿਡਿਆਂਵਾਲਾ


ਸ. ਸੁਖਦੇਵ ਸਿੰਘ ਜਾਚਕ


ਸ. ਮੇਵਾ ਸਿੰਘ


ਸ. ਅਮਰੀਕ ਸਿੰਘ ਸ਼ੇਰ ਖਾਂ


ਸ. ਪ੍ਰੀਤਮ ਸਿੰਘ ਢਾਡੀ


ਸ. ਭਗਵਾਨ ਸਿੰਘ ਪੱਪੂ
ਹਲਵਾਈ


ਸ. ਰਣਜੀਤ ਸਿੰਘ ਸੰਧੂ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036